# ਵਰਿਆਮ

ਜੂਨ ੧੯੯੦

## ਸੂਬਾ ਸਾਹਿਬ ਸਿੰਘ

ਅੰਗਰੇਜ਼ ਸਰਕਾਰ ਦੀਆਂ ਗੁਪਤ ਫਾਈਲਾਂ ਵਿਚ ਸੂਬਾ ਸਾਹਿਬ ਸਿੰਘ ਬਾਰੇ ਲਿਖਿਆ ਹੈ,

"ਸੂਬਾ ਸਾਹਿਬ ਸਿੰਘ ਬਹੁਤ ਸਿਆਣਾ ਸਮਝਦਾਰ ਸੂਝ-ਬੂਝ ਵਾਲਾ, ਚਤੁਰ ਚਲਾਕ ਅਤੇ ਹੌਸਲੇ ਵਾਲਾ ਬੰਦਾ ਹੈ, ਅਤੇ ਸਾਰਿਆਂ ਸੂਬਿਆਂ ਚੋਂ ਲਾਇਕ ਹੈ..."

"ਉਹ (ਗੁਰੂ) ਰਾਮ ਸਿੰਘ ਦੇ ਖੁਫੀਆ ਮਹਿਕਮੇ ਦਾ ਸੂਬਾ ਹੈ। ਸਦਾ ਗੁਰੂ ਰਾਮ ਸਿੰਘ ਦੇ ਨਾਲ ਰਹਿਣ ਵਾਲਾ...ਉਹ ਸਭ ਤੋਂ ਜ਼ਿਆਦਾ ਪੜ੍ਹਿਆ ਲਿਖਿਆ ਵਿਓਂਤਕਾਰੀ, ਸਕੀਮ-ਬਾਜ਼ ਅਤੇ ਉਚੀ ਲਾਲਸਾ ਰਖਣ ਵਾਲਾ ਵਿਅਕਤੀ ਹੈ। ਉਹ ਨਾਮਧਾਰੀ ਪੰਥ ਦੇ ਪ੍ਰਾਪੇਗੰਡੇ ਵਾਸਤੇ ਸਭ ਤੋਂ ਵੱਧ ਤੱਤਪਰ ਹੈ। ਪੰਥ ਦੇ ਰਾਜਸੀ ਸੱਤਾ ਹਥਿਆਉਣ ਦੇ ਚਾਹਵਾਨ ਧੜੇ ਦਾ ਆਗੂ ਹੈ...ਸਦਾ ਇਸ ਤਾੜ ਵਿਚ ਰਹਿੰਦਾ ਹੈ ਕਿ ਕਦੋਂ ਗੁਰੂ ਰਾਮ ਸਿੰਘ ਕੋਈ ਉਪੱਦਰ ਖੜਾ ਕਰਨ"।

ਸੂਬਾ ਸਾਹਿਬ ਸਿੰਘ ਦਾ ਜਨਮ ਸੰਨ ੧੮੩੪ ਵਿਚ ਸ: ਦਿਆਲ ਸਿੰਘ ਰਾਮਗੜੀਆ ਦੇ ਘਰ ਪਿੰਡ ਬਨਵਾਲੀਪੁਰ ਤਹਸੀਲ ਤਰਨਤਾਰਨ, ਅਮ੍ਰਿਤਸਰ ਵਿਚ ਹੋਇਆ। ਵਿਦਿਆ ਪ੍ਰਾਪਤੀ ਦੀ ਚਾਹ ਉਦਾਸੀ ਸਾਧੂਆਂ ਕੋਲ ਲੈ ਗਈ। ਫੇਰ ਹਜ਼ਰੋ ਵਿਚ ਗੁਰੂ ਬਾਲਕ ਸਿੰਘ ਤੋਂ ਨਾਮ ਪੁਛਿਆ ਅਤੇ ਅੰਤ ਗੁਰੂ ਰਾਮ ਸਿੰਘ ਦੇ ਚਰਨਾਂ ਵਿਚ ਆਪਣੇ ਆਪ ਨੂੰ ਸਮਰਪਤ ਕੀਤਾ।

ਗੁਰੂ ਰਾਮ ਸਿੰਘ ਵਲੋਂ ਚਲਾਏ ਕੂਕਾ ਡਾਕ ਮਹਿਕਮੇ ਦਾ ਇੰਚਾਰਜ, ਨੇਪਾਲ ਮਿਸ਼ਨ ਦਾ ਦੂਤ ਸੂਬਾ ਸਾਹਿਬ ਸਿੰਘ ਅੰਗਰੇਜ਼ ਸਰਕਾਰ ਦੀਆਂ ਅੱਖਾਂ ਦਾ ਬਹੁਤ ਵਡਾ ਰੋੜ ਸੀ।

ਸੂਬਾ ਸਾਹਿਬ ਸਿੰਘ ਨੂੰ ੧੭ਜ ਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਗ੍ਰਿਫਤਾਰ ਕਰ ਕੇ ਅਲਾਹਬਾਦ ਭੇਜਿਆ ਗਿਆ।

੨੪ ਮਾਰਚ ੧੮੭੩ ਨੂੰ ਸੂਬਾ ਸਾਹਿਬ ਸਿੰਘ ਨੂੰ ਸੂਬਾ ਕਾਹਨ ਸਿੰਘ ਨਾਲ ਅਦਨ (ਅਰਬ) ਭੇਜ ਦਿਤਾ। ਸਰੀਰ ਬੀਮਾਰ ਰਹਿਣ ਲਗਾ ਤਾਂ ੧੮੭੫ ਦੇ ਮਈ ਮਹੀਨੇ ਅਦਨ ਤੋਂ ਭਾਰਤ ਵਿਚ ਬਿਹਾਰ ਦੀ ਯੂਰਪੀ ਜੇਲ੍ਹ ਹਜ਼ਾਰੀ ਬਾਗ਼ ਵਿਚ ਪਹੁੰਚਾ ਦਿਤਾ।



ਪੰਜਾਬ ਦਾ ਇਹ ਬਹਾਦਰ ਸਪੂਤ ਜਿਸ ਦ ਨਾਮ ਤੋਂ ਬਰਤਾਨਵੀ ਹਾਕਮਾਂ ਨੂੰ ਕਾਂਬਾ ਛਿੜ ਜਾਂਦਾ ਸੀ ੧੦ ਜੂਨ ੧੮੭੯ ਨੂੰ ੪੫ ਵਰਿਆਂ ਦੀ ਉਮਰ ਵਿਚ ਜੇਲ੍ਹ ਵਿਚ ਹੀ ਜਾਨ ਦੇਸ਼ ਦੇ ਲੇਖੇ ਲਾ ਗਿਆ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCETE MIXER 7/5

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers

Phones Office : 529033
Factory : 501973
Resi. : 536093

# BALWANT SINGH & SONS

Office : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

# ਵਰਿਆਮ

ਜੂਨ—੧੯੯੦ ਜਿਲਦ—੧੫ ਅੰਕ—੮

ਤਤਕਰਾ




ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : 57456 / 57547 ] P.P.
ਘਰ : 56289


# ਨਾਮਧਾਰੀ ਵਿਦਿਅਕ ਜੱਥੇ ਦਾ ੨੫ਵਾਂ ਸੰਮੇਲਨ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦਾ ੨੫ਵਾਂ ਵਾਰਸ਼ਕ ਸੰਮੇਲਨ ੧੮ ਜੂਨ ੧੯੯੦ ਨੂੰ ਸਮਾਪਤ ਹੋ ਗਿਆ ਹੈ। ਅੱਜ ਤੋਂ ੨੫ ਸਾਲ ਪਹਿਲਾਂ ਜਦੋਂ ਇਸ ਦਾ ਪਹਿਲਾ ਵਿਧੀਵਤ ਸਮਾਗਮ ਸ੍ਰੀ ਭੈਣੀ ਸਾਹਿਬ ਹੋਇਆ ਸੀ ਉਸ ਸੰਮੇਲਨ ਦਾ ਨਜ਼ਾਰਾ ਅਜੇ ਵੀ ਹਿਰਦੇ ਅੰਦਰ ਤਾਜ਼ਾ ਹੈ। ਇਕ ਬੇਪਨਾਹ ਜੋਸ਼ ਦਾ ਸਮਾ ਸੀ। ਸਤਿਗੁਰੂ ਜਗਜੀਤ ਸਿੰਘ ਨੂੰ ਗੱਦੀ ਨਸ਼ੀਨ ਹੋਇਆਂ ੬ ਸਾਲ ਹੀ ਹੋਏ ਸਨ। ਅਤੇ ਇਹਨਾਂ ਛੇ ਸਾਲਾਂ ਵਿਚ ਉਹਨਾਂ ਯੁਵਾ ਸ਼ਕਤੀ ਨੂੰ ਸੰਗਠਤ ਕਰਨ ਲਈ ਉਪਰਾਲੇ ਕੀਤੇ ਸਨ। ਇਹਨਾਂ ਛੇ ਸਾਲਾਂ ਵਿਚ ਅਧਿਆਤਮਕ, ਸਮਾਜਕ ਤੇ ਸਾਂਸਕ੍ਰਿਤਕ ਸਰਗਰਮੀਆਂ ਵਿਚ ਉਭਾਰ ਆ ਚੁੱਕਾ ਸੀ। ਨਵਾਂ ਹਿੰਦੁਸਤਾਨ ਅਖਬਾਰ ਦਾ ਦਿੱਲੀ ਤੋਂ ਪ੍ਰਤੀ ਦਿਨ ਪ੍ਰਕਾਸ਼ਨ ਕੇਵਲ ਨਾਮਧਾਰੀ ਸੰਸਾਰ ਦੀ ਹੀ ਪ੍ਰਾਪਤੀ ਨਹੀਂ ਸੀ ਸਗੋਂ ਰਾਜਧਾਨੀ ਵਿਚ ਪੰਜਾਬੀ ਭਾਸ਼ਾ ਦਾ ਵੀ ਵੱਡਾ ਮਾਅਰਕਾ ਸੀ। ਪਿੰਡ ਖੋਟਿਆਂ ਵਿਚ ਮਨਾਈ ਗਈ ਅਨੰਦ ਕਾਰਜ ਸ਼ਤਾਬਦੀ ਨੇ ਸੰਸਾਰ ਮੀਡੀਆ ਦਾ ਧਿਆਨ ਆਪਣੇ ਵੱਲ ਖਿਚਿਆ ਸੀ। ਮੰਡੀ ਵਿਚ ਸਥਾਨਕ ਪੱਧਰ ਦੇ ਯੁਵਕ ਸੰਮੇਲਨਾਂ ਨੂੰ ਭਰਵਾਂ ਹੁੰਗਾਰਾ ਮਿਲ ਚੁੱਕਾ ਸੀ ਅਤੇ ਜਦੋਂ ਸੰਨ ੧੯੬੫ ਦੀਆਂ ਜੂਨ ਦੀਆਂ ਗਰਮੀਆਂ ਵਿਚ ਭੈਣੀ ਸਾਹਿਬ ਵਿਚ ਪਹਿਲਾ ਭਾਰਤ ਪੱਧਰ ਦਾ ਸੰਮੇਲਨ ਹੋਇਆ ਤਾਂ ਉਸ ਵਿਚ ਅੱਜ ਦੇ ਨਾਮਧਾਰੀ ਸੰਸਾਰ ਦੀਆਂ ਪ੍ਰਸਿੱਧ ਹਸਤੀਆਂ ਯੁਵਕ ਮੈਂਬਰਾਂ ਵਲੋਂ ਸ਼ਾਮਲ ਹੋਈਆਂ ਸਨ। ਮਾਸਟਰ ਨਿਹਾਲ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ ਐਮ.ਪੀ., ਪ੍ਰੋ: ਇੰਦਰ ਸਿੰਘ ਨਾਮਧਾਰੀ ਡਾਲਟਨਗੰਜ, ਸਵ: ਸ: ਪ੍ਰੀਤਮ ਸਿੰਘ ਜੰਮੂ, ਪ੍ਰੋ: ਗੁਰਦੇਵ ਸਿੰਘ ਚੱਘਰ, ਪ੍ਰੋ: ਸੁਰਿੰਦਰਪਾਲ ਸਿੰਘ ਮੰਡੀ, ਮਾਸਟਰ ਅਮਰੀਕ ਸਿੰਘ ਅਮਰਾਸਰ, ਪ੍ਰੀਤਮ ਸਿੰਘ ਕਵੀ, ਦਲੀਪ ਸਿੰਘ ਨਾਮਧਾਰੀ (ਓਦੋਂ ਯਮਨਾ ਨਗਰ), ਪ੍ਰੋ: ਹਾਕਮ ਸਿੰਘ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਸ: ਅਜੀਤ ਸਿੰਘ (ਅਜਕਲ ਯੂ.ਕੇ.) ਅਤੇ ਹੋਰ ਬਹੁਤ ਸਾਰੇ ਯੁਵਕ ਬਹੁਤ ਹੁਬ ਨਾਲ ਪੂਰੇ ਦਸ ਦਿਨ ਲਗਾਤਾਰ ਸਰਗਰਮ ਰਹੇ ਸਨ। ਓਦੋਂ ਸ੍ਰੀ ਭੈਣੀ ਸਾਹਿਬ ਵਿਚ ਅੱਜ ਵਰਗੀਆਂ ਰਿਹਾਇਸ਼ੀ ਸਹੂਲਤਾਂ ਨਹੀਂ ਸਨ ਪਰ ਸ਼ਕਾਇਤ ਕਰਨਾ ਤਾਂ ਕਿਤੇ ਰਿਹਾ ਪ੍ਰਸਪਰ ਪ੍ਰੇਮ ਦਾ ਹੜ ਵਗਦਾ ਸੀ। ਗੋਸ਼ਟੀਆਂ, ਵਿਖਿਆਨਾਂ, ਨਾਮ ਸਿਮਰਨ, ਕੀਰਤਨ ਅਤੇ ਹਲੇ ਦੇ ਦੀਵਾਨਾਂ ਦਾ ਪਰਵਾਹ ਸੁਤੇ ਸਿੱਧ ਹੀ ਚਲਦਾ ਰਿਹਾ। ਯੁਵਕ

ਇਤਰਤਾਵਾਂ ਵਿਚੋਂ ਜਥੇ ਦਾ ਵਿਧਾਨ, ਉਦੇਸ਼ ਪੱਤਰ ਅਤੇ ਪ੍ਰੋਗਰਾਮ ਦੀ ਵਿਓਂਤ ਉਲੀਕੀ ਗਈ। ਜੇ ਇਹ ਕਹਿ ਲਿਆ ਜਾਵੇ ਕਿ ਨਾਮਧਾਰੀ ਸਮਾਜ ਵਿਚ ਵਿਵਿਧ ਪ੍ਰਕਾਰ ਦੀਆਂ ਸਰਗਰਮੀਆਂ ਦਾ ਜੋ ਅੱਜ ਫੈਲਾਓ ਆਇਆ ਹੈ ਉਸ ਦਾ ਬੀਜਾਰੋਪਣ ੧੯੬੫ ਵਾਲੇ ਸੰਮੇਲਨ ਵਿਚ ਹੋਇਆ ਸੀ ਤਾਂ ਇਹ ਕੋਈ ਅਤਿਕਥਨੀ ਨਹੀਂ।

ਪਿਛਲੇ ੨੫ ਸਾਲਾਂ ਵਿਚ ਵੱਖ ਵੱਖ ਪ੍ਰੋਗਰਾਮ ਉਲੀਕੇ ਗਏ ਹਨ। ਬਹੁਤ ਸਾਰੇ ਪ੍ਰੋਗਰਾਮਾਂ ਦਾ ਸਿੱਟਾ ਫਲਦਾਰ ਬਿਰਖ ਬਣੇ ਹਨ। ਕਿਸੇ ਦਰਖਤ ਦੀ ਪੈਦਾਇਸ਼ ਛੋਟੇ ਜਿਹੇ ਬੀਜ ਤੋਂ ਹੁੰਦੀ ਹੈ। ਬੋਹੜ ਦਾ ਵਿਸ਼ਾਲ ਦਰਖਤ ਓਹਦੇ ਛੋਟੇ ਜਿਹੇ ਬੀਜ ਦਾ ਹੀ ਵਿਕਸਿਤ ਰੂਪ ਹੁੰਦਾ ਹੈ।

ਅੱਜ ਹਰ ਖੇਤਰ ਵਿਚ ਨਾਮਧਾਰੀ ਨੌਜੁਆਨਾਂ ਦੁਆਰਾ ਨਾਮਣਾ ਖਟਣਾ ਵਿਦਿਅਕ ਸੰਮੇਲਨਾਂ ਦੁਆਰਾ ਬੀਜੇ ਵੀਚਾਰਾਂ ਦਾ ਹੀ ਫਲਿਆ ਫੁਲਿਆ ਰੂਪ ਹੈ। ਪਹਿਲਾਂ ਇਕੱਠੇ ਹੋ ਕੇ ਚੰਗੀ ਸੰਗਤ ਦਾ ਰੂਪ ਧਾਰਨ ਕਰਨਾ ਫੇਰ ਵਿਚਾਰ ਵਿਟਾਂਦਰਿਆਂ ਵਿਚ ਨਰੋਈ ਸੇਧ ਕਾਇਮ ਹੋਣੀ ਅਤੇ ਵਿਚਾਰਾਂ ਵਿਚੋਂ ਨਿਕਲੇ ਨਿਰਨਿਆਂ ਨੂੰ ਅਮਲੀ ਰੂਪ ਦੇਣਾ, ਇਹਨਾਂ ਕਾਰਜਾਂ ਵਿਚੋਂ ਹੀ ਸਮਾਜ ਦੀ ਕਾਇਆ ਕਲਪ ਹੋਇਆ ਕਰਦੀ ਹੈ।

੨੫ਵੇਂ ਸੰਮੇਲਨ ਸਮੇਂ ਵੱਖ ਵੱਖ ਪ੍ਰੋਗਰਾਮਾਂ ਵਿਚ ਹਿੱਸਾ ਲੈਣ ਵਾਲੇ ਯੁਵਕ ਯੁਵਤੀਆਂ ਦੀ ਸੂਚੀ ਬਹੁਤ ਲੰਬੀ ਹੈ। ਇਹਨਾਂ ਵਿਚੋਂ ਪਹਿਲੇ ਦੋ ਸਥਾਨ ਪ੍ਰਾਪਤ ਕਰਨ ਅਤੇ ਇਨਾਮ ਪ੍ਰਾਪਤ ਕਰਨ ਵਾਲਿਆਂ ਦੀ ਲੜੀ ਵੀ ਬਹੁਤ ਲੰਮੀ ਸੀ।

ਭਾਸ਼ਨ ਪ੍ਰਤਿਯੋਗਤਾਵਾਂ, ਲਿਖਤੀ ਮੁਕਾਬਲੇ, ਪਾਠ ਮੁਕਾਬਲੇ, ਪੇਂਟਿੰਗ, ਨਾਮ ਸਿਮਰਨ, ਕੀਰਤਨ, ਸੰਗੀਤ, ਖੇਡਾਂ ਦੇ ਵੱਖ ਵੱਖ ਵਿਭਾਗਾਂ ਦੇ ਮੁਕਾਬਲੇ, ਇਸਤਰੀ ਅਤੇ ਮਰਦ ਪ੍ਰਤਿਯੋਗੀਆਂ ਦੀਆਂ ਉਮਰਾਂ ਦੇ ਲਿਹਾਜ਼ ਨਾਲ ਅਗੋਂ ਸ਼੍ਰੇਣੀਆਂ ਦੀ ਵੰਡ ਕਰਕੇ ਯੋਗ ਜੱਜਾਂ ਦੇ ਪਰਬੰਧ ਹੇਠ ਸਾਰਾ ਕਾਰਜ ਸਿਰੇ ਚਾੜਣਾ ਸਿਰੇ ਦੀ ਪਰਬੰਧਕ ਯੋਗਤਾ ਦਾ ਲਖਾਇਕ ਸੀ। ਇਸ ਵਾਰ ਪੈਂਸਲ ਸਕੈਚਾਂ ਦੀ ਨੁਮਾਇਸ਼ ਵੀ ਲਾਈ ਗਈ ਸੀ। ਖੇਡਾਂ ਦੇ ਮੁਕਾਬਲਿਆਂ ਦਾ ਪਰਬੰਧ ਖੇਡ ਦੀ ਪੱਧਰ ਅਤੇ ਖਿਡਾਰੀਆਂ ਦੀ ਕੁਸ਼ਲਤਾ ਅਤੇ ਅਨੁਸ਼ਾਸਨ ਸਭ ਕੁਝ ਹੀ ਬਹੁਤ ਸੁਖਾਵਾਂ-ਸੁਖਾਵਾਂ ਸੀ। ਲੰਗਰ ਦਾ ਪਰਬੰਧ ਜੋ ਲੁਧਿਆਣੇ ਦੇ ਜੱਥੇ ਵਾਲੇ ਕਰ ਰਹੇ ਸਨ ਉਹ ਵਿਸ਼ੇਸ਼ ਜ਼ਿਕਰ ਵਾਲੀ ਗੱਲ ਹੈ। ਨਿਰਸੰਦੇਹ ਵਿਦਿਅਕ ਜਥਿਆਂ ਦੇ ਵਿਚਾਰ ਵਿਟਾਂਦਰਿਆਂ ਅਤੇ ਸਮੁਚੀ ਸੂਝ ਵਿਚੋਂ ਅਦਾਰਿਆਂ ਨੇ ਵੀ ਜਨਮ ਲਿਆ। ਸਕੂਲ ਅਕੈਡਮੀਆਂ ਵੀ ਖੁਲੀਆਂ ਹਨ ਅਤੇ ਇਹਨਾਂ ਅਦਾਰਿਆਂ ਨੇ ਮੁੜ ਕੇ ਵਿਦਿਅਕ ਜੱਥੇ ਨੂੰ ਬਲ ਦਿਤਾ ਅਤੇ ਇਸ ਦੇ ਵਾਰਸ਼ਕ ਪ੍ਰੋਗਰਾਮਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ, ਸਰਸਾ ਅਤੇ ਮੰਡੀ ਦੇ ਸਕੂਲਾਂ ਦੇ ਵਿਦਿਆਰਥੀਆ ਦੀ ਬਹੁਤਾਤ ਵੀ ਸੀ ਅਤੇ ਪ੍ਰਤੀਯੋਗਤਾਵਾਂ ਦਾ ਪੱਧਰ ਵੀ ਉੱਚਾ ਸੀ। ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬੱਚੇ ਥਾਈਲੈਂਡ ਦੀ ਯਾਤਰਾ ਕਰਕੇ ਆਏ ਹਨ ਅਤੇ ਇਹਨਾਂ ਨੇ ਇਥੇ ਵੀ ਸਫਲ ਪ੍ਰਦਰਸ਼ਨ ਕੀਤਾ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਉਹਨਾਂ ਦੇ ਸ਼ੁਭ ਪ੍ਰਵਚਨ ਜਥੇ ਦਾ ਮਾਰਗ ਦਰਸ਼ਨ ਤਾਂ ਕਰਦੇ ਹੀ ਹਨ ਸਮੁਚੇ ਪ੍ਰਾਣੀ ਮਾਤਰ ਵਾਸਤੇ ਵੀ ਕਲਿਆਣਕਾਰੀ ਹਨ। ਉਹਨਾਂ ਦੀ ਛੱਤਰ ਛਾਇਆ ਹੇਠ ਪਲਿਆ ਇਹ ਪੌਦਾ ਹੁਣ ਫੁੱਲ ਵੀ ਦੇ ਰਿਹਾ ਹੈ ਅਤੇ ਫ਼ਲ ਵੀ।

—ਜਗਦੀਸ਼ ਸਿੰਘ

# ਗਲਾਂ ਚੋਂ ਗੱਲਾਂ

—ਆਦਲ ਦਿਆਲਪੁਰੀ...

## ਰੰਗਾਂ ਚੋਂ ਰੰਗ

ਬਹੁਤੇ ਦਿਲਾਂ ਦੀ ਦਿਲੋਂ ਦਲੀਲ ਹੈ ਕਿ
ਰੰਗਾਂ ਵਿਚੋਂ ਹੈ ਰੰਗ ਕਮਾਲ ਚਿੱਟਾ।
ਨੋਟ ਕੜਕਦੇ ਜੇਬ ਦੇ ਵਿਚ ਹੋਵਣ
ਸਣੇ ਬਸਤਰਾਂ ਹੋਵੇ ਰੁਮਾਲ ਚਿੱਟਾ।
ਸਾਥੀ ਉਮਰ ਦਾ ਵੀ ਹੋਵੇ ਦੁੱਧ ਵਰਗਾ
ਕਾਲੇ ਦਿਲ ਚੋਂ ਉੱਠੇ ਸੁਆਲ ਚਿੱਟਾ।
ਚਿੰਤਾ ਇਕੋ ਹੀ ਆਦਲਾ ਸਦਾ ਰਹਿੰਦੀ
ਉਗ ਪਵੇ ਨਾ ਚਿਹਰੇ ਤੇ ਵਾਲ ਚਿੱਟਾ।

## ਦੌਰ ਮਹਿੰਗਾਈ ਦਾ

ਫਿਰ ਵੀ ਸ਼ੱਕ ਦਾ ਰਹੇ ਸ਼ਿਕਾਰ ਬਣਿਆ
ਭਾਵੇਂ ਡਾਕੀਆ ਡਾਕ ਪੁਚਾਵੇ ਡੇਲੀ।
ਜੋ ਕੁਝ ਹੁੰਦਾ ਵਿਚਾਰਾ ਵਰਤਾ ਜਾਂਦਾ
ਪੱਤਰ ਪਿਆਰ ਦੇ ਕਿਥੋਂ ਲਿਆਏ ਡੇਲੀ।
ਪੋਸਟਮੈਨ ਦਾ ਕੋਈ ਕਸੂਰ ਨਹੀਓਂ
ਹਰ ਕੋਈ ਆਪਣਾ ਡੰਗ ਟਪਾਏ ਡੇਲੀ।
'ਆਦਲ' ਏਸ ਮਹਿੰਗਾਈ ਦੇ ਦੌਰ ਅੰਦਰ
ਕਿਹੜਾ ਚਿੱਠੀਆਂ ਲਿਖ ਕੇ ਪਾਏ ਡੇਲੀ।



ਪਿਛਲੇ ਦਿਨੀਂ 'ਪੰਥ ਰਤਨ ਸੂਬਾ ਗੰਡਾ ਸਿੰਘ' ਨਾਮੀ ਪੁਸਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਵਿਮੋਚਿਤ ਕੀਤੀ ਗਈ। ਉਪ੍ਰੋਕਤ ਤਸਵੀਰ ਵਿਚ ਸਤਿਗੁਰੂ ਜੀ ਪੁਸਤਕ ਨੂੰ ਪ੍ਰਦਰਸ਼ਤ ਕਰਦੇ ਹੋਏ। ਪੁਸਤਕ ਦੀ ਲੇਖਕਾ ਬੀਬੀ ਬੇਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨਸਰੋਵਰ ਗਾਰਡਨ ਨਵੀਂ ਦਿਲੀ ਪੁਸਤਕ ਬਾਰੇ ਚਾਨਣਾ ਪਾਉਂਦੇ ਹੋਏ ਦਿਖਾਈ ਦੇ ਰਹੇ ਹਨ।



ਜਥੇਦਾਰ ਗਿਆਨ ਸਿੰਘ ਵੀਰੋਕੇ ਦੇ ਸਪੁਤਰ ਕਾਕਾ ਗੁਰਬਚਨ ਸਿੰਘ ਦਾ ਅਨੰਦ ਕਾਰਜ ਬੀਬੀ ਰੁਪਿੰਦਰ ਕੌਰ ਸਪੁਤਰੀ ਸੰਤ ਬਲੀ ਸਿੰਘ ਵਿਰਕ ਸਰਪੰਚ ਰਾਮਪੁਰ ਜ਼ਿਲਾ ਸਿਰਸਾ ਨਾਲ ੧੪ ਅਪਰੈਲ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।




## ਵਰਿਆਮ ਦੇ ਦਰ

| | | | |
|---|---|---|---|
| ਇਕ ਪ੍ਰਤੀ | | ੩.੦੦ | ਰੁਪਏ |
| ਸਾਲਾਨਾ ਚੰਦਾ | | ੩੦.੦੦ | ,, |
| ਤਿੰਨ ਸਾਲ ਵਾਸਤੇ | | ੮੦.੦੦ | ,, |
| ਚਾਰ ਸਾਲ ਵਾਸਤੇ | | ੧੦੦.੦੦ | ,, |
| ਪੰਜ ਸਾਲ ਵਾਸਤੇ | | ੧੨੫.੦੦ | ,, |
| ਉਮਰ ਭਰ ਵਾਸਤੇ | | ੩੦੦.੦੦ | ,, |
| ਥਾਈਲੈਂਡ : | ਹਵਾਈ ਡਾਕ | ੨੦੦.੦੦ | ,, |
| | ਸਮੁੰਦਰੀ | ੮੦.੦੦ | ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.੦੦ | ,, |
| | ਸਮੁੰਦਰੀ | ੮੦.੦੦ | ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ | ,, |
| | ਸਮੁੰਦਰੀ ਡਾਕ | ੮੦.੦੦ | ,, |



# ਮਹਾਰਾਜ ਚਰਨ ਸਿੰਘ ਜੀ



ਰਾਧਾ ਸੁਆਮੀ ਸਤਿਸੰਗ ਬਿਆਸ ਦੇ ਸਤਿਗੁਰੂ ਮਹਾਰਾਜ ਚਰਨ ਸਿੰਘ ਜੀ ੧ ਜੂਨ ਦੁਪਹਿਰ ਨੂੰ ਚੋਲਾ ਤਿਆਗ ਗਏ ਹਨ। ਦੁਨੀਆ ਦੇ ਸਭ ਭਾਗਾਂ ਵਿਚ ਵਸਦੇ ਲਖੂਖਾਂ ਲੋਕਾਂ ਦੇ ਅਧਿਆਤਮਕ ਰਾਹਨੁਮਾ ਮਹਾਰਾਜ ਚਰਨ ਸਿੰਘ ਜੀ ਉੱਚ ਰੂਹਾਨੀ ਸ਼ਖਸੀਅਤ ਸਨ ਅਤੇ ਉਹਨਾਂ ਨੇ ਆਪਣੇ ਜੀਵਨ ਕਾਲ ਵਿਚ ਲਖਾਂ ਹੀ ਲੋਕਾਂ ਨੂੰ ਨਾਮ ਦਾਨ ਦੇ ਕੇ ਉਹਨਾਂ ਦੀ ਆਤਮਕ ਅਵਸਥਾ ਉੱਚੀ ਕਰਨ ਵਿਚ ਅਗਵਾਈ ਕੀਤੀ।

ਦਰਿਆ ਬਿਆਸ ਦੇ ਸੱਜੇ ਕੰਢੇ ਤੇ ਜਿਸ ਸਤਿਸੰਗ ਦੀ ਸਥਾਪਨਾ ਮਹਾਰਾਜ ਜੈਮਲ ਸਿੰਘ ਜੀ ਨੇ ਕੀਤੀ ਸੀ ਉਸ ਪਰੰਪਰਾ ਵਿਚ ਆਪ ਚੌਥੀ ਗੱਦੀ ਤੇ ਸ਼ਸ਼ੋਭਤ ਸਨ। ਮਹਾਰਾਜ ਜੈਮਲ ਸਿੰਘ, ਮਹਾਰਾਜ ਸਾਵਨ ਸਿੰਘ, ਮਹਾਰਾਜ ਜਗਤ ਸਿੰਘ ਬਾਦ ਆਪ ਇਸ ਗਦੀ ਤੇ ਸੁਭਾਏਮਾਨ ਹੋਏ। ਆਪ ਮਹਾਰਾਜ ਸਾਵਨ ਸਿੰਘ ਜੀ ਦੇ ਪੋਤਰੇ ਵੀ ਸਨ। ਆਪ ਦੇ ਗੁਰਗਦੀ ਕਾਲ ਵਿਚ ਬਿਆਸ ਡੇਰੇ ਦੀ ਬਹੁਤ ਉਨਤੀ ਹੋਈ। ਜਿਥੇ ਲੱਖਾਂ ਲੋਕ ਬਗੈਰ ਮਜ਼ਹਬ ਤੇ ਜ਼ਾਤ ਦੇ ਵਿਤਕਰੇ ਦੇ ਇਸ ਵਿਚ ਸ਼ਾਮਲ ਹੋਏ ਉਥੇ ਬਿਆਸ ਡੇਰੇ ਦਾ ਬਹੁਤ ਵਿਕਾਸ ਹੋਇਆ। ਵਡੇ ਵਡੇ ਲੰਗਰ ਘਰਾਂ ਅਤੇ ਸੰਗਤ ਦੇ ਲਈ ਵਿਸ਼ਰਾਮ ਘਰਾਂ ਅਤੇ ਹੋਰ ਕੋਠੀਆਂ ਨਿਵਾਸ ਅਸਥਾਨਾਂ ਦਾ ਨਿਰਮਾਣ ਹੋਇਆ। ਰਾਧਾ ਸੁਆਮੀ ਸਤਿਸੰਗ ਵਲੋਂ ਪ੍ਰਕਾਸ਼ਤ ਪੁਸਤਕਾਂ ਵਲ ਆਪ ਨੇ ਉਚੇਚਾ ਧਿਆਨ ਦਿਤਾ। ਭਾਰਤੀ ਸੰਤਾਂ ਸੂਫੀਆਂ ਦੀਆਂ ਬਾਣੀਆਂ ਨੂੰ ਵਿਆਖਿਆ ਸਹਿਤ ਵਖ ਵਖ ਵਿਦਵਾਨਾਂ ਕੋਲੋਂ ਲਿਖਵਾ ਕੇ ਇਸ ਨੂੰ ਬਹੁਤ ਸਸਤੀ ਕੀਮਤ ਤੇ ਪ੍ਰਕਾਸ਼ਤ ਕਰਵਾਇਆ। ਰਾਧਾ ਸੁਆਮੀ ਸਤਿਸੰਗ ਦੀ ਸਾਹਿਤ ਜਗਤ ਨੂੰ ਵਿਸ਼ੇਸ਼ ਦੇਣ ਹੈ।

ਮਹਾਰਾਜ ਚਰਨ ਸਿੰਘ ਜੀ ਦੇ ਸਰੀਰ ਤਿਆਗਣ ਦੀ ਖਬਰ ਜੰਗਲ ਦੀ ਅਗ ਵਾਂਗ ਫੈਲ ਗਈ। ਉਹਨਾਂ ਦੇ ਅੰਤਮ ਸਸਕਾਰ ਤੇ ਲੋਕਾਂ ਦਾ ਸਮੁੰਦਰ ਹੀ ਬਿਆਸ ਡੇਰੇ ਵਿਖੇ ਇਕੱਤਰ ਹੋ ਗਿਆ। ਇਸ ਸਮੇਂ ਮੀਲਾਂ ਤਕ ਕਾਰਾਂ ਟਰਕਾਂ ਦੀ ਲਾਈਨ ਲਗੀ ਸੀ ਅਤੇ ਡੇਰੇ ਪੁਜਣ ਲਈ ਕਈ ਲੋਕਾਂ ਨੂੰ ਪੈਦਲ ਦਸ ਦਸ ਮੀਲ ਵੀ ਚਲਣਾ ਪਿਆ। ਅੰਤਮ ਸੰਸਕਾਰ ੨ ਜੂਨ ੧੯੯੦ ਨੂੰ ਸਵੇਰੇ ਕੀਤਾ ਗਿਆ।

ਮਹਾਰਾਜ ਚਰਨ ਸਿੰਘ ਜੀ ਬਾਬਾ ਸਾਵਣ ਸਿੰਘ ਜੀ ਸਪੁਤਰ ਸ: ਹਰਬੰਸ ਸਿੰਘ ਦੇ ਸਪੁਤਰ ਸਨ। ਆਪ ਦਾ ਜਨਮ ੧੨ ਦਸੰਬਰ ੧੯੧੬ ਨੂੰ ਨਾਨਕੇ ਘਰ ਪਿੰਡ ਮਹਿਮਾ ਸਿੰਘ ਵਾਲਾ ਜ਼ਿਲਾ ਲੁਧਿਆਣਾ ਵਿਖੇ ਹੋਇਆ।

ਆਪ ਨੂੰ ਚਾਰ-ਪੰਜ ਸਾਲ ਦੀ ਆਯੂ ਵਿਚ ਹੀ ਬਾਬਾ ਸਾਵਨ ਸਿੰਘ ਜੀ ਨੇ ਆਪਣੇ ਪਾਸ ਬਿਆਸ ਸਦ ਲਿਆ। ਆਪ ਨੇ ਕਾਨੂੰਨ ਦੀ ਪੜ੍ਹਾਈ ਪਾਸ ਕੀਤੀ ਅਤੇ ੧੯੪੨ ਵਿਚ ਸਰਸਾ ਅਤੇ ਹਿਸਾਰ ਵਿਚ ਵਕਾਲਤ ਸ਼ੁਰੂ ਕਰ ਦਿਤੀ ਸੀ। ਆਪ ਦੀ ਸ਼ਾਦੀ੧੯੪੪ਨੂੰ ਅਲੀਗੜ੍ਹ ਜ਼ਿਲੇ ਦੇ ਰਈਸ ਰਾਓ ਬਹਾਦਰ ਸ਼ਿਵ ਧਿਆਨ ਸਿੰਘ ਦੀ ਸਪੁਤਰੀ ਨਾਲ ਹੋਈ। ਆਪ ਦੇ ਦੋ ਪੁਤਰ ਰਾਣਾ ਰਣਬੀਰ ਸਿੰਘ ਅਤੇ ਕੁਕੂ ਜਸਬੀਰ ਸਿੰਘ ਅਤੇ ਇਕ ਸਪੁਤਰੀ ਨਿਰਮਲ ਜੀਤ ਕੌਰ ਹੈ ਜੋ ਡਾ: ਪਰਮਿੰਦਰਜੀਤ ਸਿੰਘ ਸਪੁਤਰ ਭਾਈ ਮੋਹਨ ਸਿੰਘ ਦਿਲੀ ਨਾਲ ਵਿਆਹੀ ਹੋਈ ਹੈ।

੧੨ ਅਕਤੂਬਰ ੧੯੫੧ ਨੂੰ ਮਹਾਰਾਜ ਚਰਨ ਸਿੰਘ ਜੀ ਰਾਧਾ ਸੁਆਮੀ ਮਤ ਦੀ ਡੇਰਾ ਬਿਆਸ ਦੀ ਗਦੀ ਤੇ ਸ਼ਸ਼ੋਭਿਤ ਹੋਏ।

ਆਪ ਨੇ ਲੋਕਾਂ ਨੂੰ ਮਾਸ ਸ਼ਰਾਬ ਅਤੇ ਤੰਬਾਕੂ ਦੇ ਸੇਵਨ ਤੋਂ ਮੁਕਤ ਕਰਾਇਆ। ਆਪਣੇ ਜੀਵਨ ਕਾਲ ਵਿਚ ਆਪ ਨੇ ਅਨੇਕਾਂ ਹੀ ਫਰੀ ਅਖਾਂ ਦੇ ਕੈਂਪ ਅਤੇ ਹੋਰ ਡਾਕਟਰੀ ਕੈਂਪ ਲਗਵਾਏ।

ਸੇਵਾ ਦੇ ਖੇਤਰ ਵਿਚ ਆਪ ਦਾ ਇਕ ਬਹੁਤ ਹੀ

ਯਾਦਗਾਰੀ ਕਾਰਜ ਹੈ ਬਿਆਸ ਵਿਖੇ ਬਾਬਾ ਜੈਮਲ ਸਿੰਘ ਖਰਾਇਤੀ ਹਸਪਤਾਲ ਸਥਾਪਤ ਕਰਨਾ। ਇਹ ਹਸਪਤਾਲ ਨਵੀਨਤਮ ਡਾਕਟਰੀ ਯੰਤਰਾਂ, ਸਹੂਲਤਾਂ ਅਤੇ ਉਚਤਮ ਯੋਗਤਾਵਾਂ ਵਾਲੇ ਡਾਕਟਰਾਂ ਦੀ ਸੇਵਾ ਕਾਰਨ ਸੰਸਾਰ ਪ੍ਰਸਿਧ ਹੈ।

੧੦ ਜੂਨ ਨੂੰ ਆਪ ਜੀ ਦੀ ਯਾਦ ਵਿਚ ਸ਼ਰਧਾਂਜਲੀ ਸਮਾਗਮ ਹੋਇਆ। ਆਪ ਦੀ ਲਿਖਤੀ ਵਸੀਅਤ ਅਨੁਸਾਰ ਮਤ ਦੇ ਨਵੇਂ ਗੁਰੂ ਮਹਾਰਾਜ ਗੁਰਿੰਦਰ ਸਿੰਘ ਢਿਲੋਂ ਥਾਪੇ ਗਏ। ਸਤਿਸੰਗ ਉਪਰੰਤ ਰਾਧਾ ਸੁਆਮੀ ਸਤਿਸੰਗ ਬਿਆਸ ਟਰੱਸਟ ਦੇ ਜਨਰਲ ਸਕਤਰ ਸ੍ਰੀ ਐਸ. ਐਲ. ਸੋਂਧੀ ਜੀ ਨੇ ਮਹਾਰਾਜਾ ਚਰਨ ਸਿੰਘ ਨੂੰ ਭਰੇ ਹੋਏ ਮਨ ਨਾਲ ਸ਼ਰਧਾਂਜਲੀ ਭੇਟ ਕੀਤੀ।

ਇਸ ਉਪਰੰਤ ਮਹਾਰਾਜ ਚਰਨ ਸਿੰਘ ਦੇ ਛੋਟੇ ਭਰਾਤਾ ਕੈਪਟਨ ਪਰਸ਼ੋਤਮ ਸਿੰਘ ਵਲੋਂ ਇਕ ਦਸਤਾਰ ਨਵੇਂ ਗੁਰੂ ਜੀ ਨੂੰ ਭੇਟ ਕੀਤੀ ਗਈ। ਉਹਨਾਂ ਨੇ ਅਪਣੀ ਪਹਿਲੀ ਦਸਤਾਰ ਦੀ ਥਾਂ ਨਵੀਂ ਦਸਤਾਰ ਆਪ ਬੰਨੀ। ਇਹ ਦਸ-ਤਾਰ ਉਹ ਸੀ ਜਿਹੜੀ ਮਹਾਰਾਜ ਚਰਨ ਸਿੰਘ ਜੀ ਪੂਣੀ ਕਰਕੇ ਛੱਡ ਗਏ ਸਨ ਪਰ ਬੰਨ੍ਹੀ ਨਹੀਂ ਸੀ। ਇਸ ਤੋਂ ਪਹਿਲਾਂ ਨਵੇਂ ਮੁਖੀ ਦੇ ਸਿਰ ਤੇ ਲਾਲ ਪਟਕਾ ਬੰਨਣ ਦੀ ਪਰੰਪਰਾ ਸੀ। ਨਵੇਂ ਮੁਖੀ ਦੇ ਮੋਢਿਆਂ ਤੇ ਇਤਿਹਾਸਕ ਦੁਸ਼ਾਲਾ ਪਾਇਆ ਗਿਆ ਤਾਂ ਸੰਗਤਾ ਭਾਵੁਕ ਹੋ ਗਈਆਂ। ਪਰੰਪਰਾ ਹੈ ਕਿ ਨਵੇਂ ਮੁਖੀ ਦੇ ਮੋਢਿਆਂ ਤੇ ਇਹ ਹੀ ਦੁਸ਼ਾਲਾ ਸਦਾ ਪਾਇਆ ਜਾਂਦਾ ਰਿਹਾ ਹੈ।

ਅੰਤ ਉਤੇ ਬਾਬਾ ਗੁਰਿੰਦਰ ਸਿੰਘ ਜੀ ਨੇ ਭਰੇ ਹੋਏ ਮਨ ਨਾਲ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ—

"ਹਜ਼ੂਰ ਚੋਲਾ ਛੱਡ ਕੇ ਚਲੇ ਗਏ ਹਨ। ਦੁਖ ਬਿਆਨ ਨਹੀਂ ਕੀਤਾ ਜਾ ਸਕਦਾ......ਦਾਸ ਇਸ ਸਮੇਂ ਕੁਝ ਕਹਿ ਨਹੀਂ ਸਕਦਾ...ਮੈਂ ਤਾਂ ਡੇਢ ਮਹੀਨੇ ਦੀ ਛੁੱਟੀ ਆਇਆ ਸਾਂ। ਮੈਂ ਤਾਂ ਕਦੇ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਕੀਤਾ ਕਿ ਮਹਾਰਾਜ ਏਡੀ ਵੱਡੀ ਜ਼ੁਮੇਵਾਰੀ ਪਾ ਦੇਣਗੇ। ਮੈਂ ਸੰਗਤ ਦੇ ਚਰਨਾਂ ਦੀ ਧੂੜ ਹਾਂ...ਜਦ ਆਪਣੀਆਂ ਕਮ-ਜ਼ੋਰੀਆਂ ਵਲ ਧਿਆਨ ਦਿੰਦਾ ਹਾਂ ਤਾਂ ਸੋਚਦਾ ਹਾਂ ਕਿ ਕਿਵੇਂ ਕਰਾਂਗਾ। ਮੈਂ ਗਵਾਚਿਆ ਗਵਾਚਿਆ ਮਹਿਸੂਸ ਕਰਦਾ ਹਾਂ। ਸਤਿਗੁਰੂ ਆਪ ਹੀ ਦਾਸ ਤੋਂ ਸੇਵਾ ਕਲ-ਪੁਰਜ਼ੇ ਦੀ ਤਰ੍ਹਾਂ ਲੈ ਲੈਣਗੇ...ਨਾਮ ਜਪਣ ਤੋਂ ਬਗੈਰ ਜੀਵਨ ਦਾ ਆਧਾਰ ਨਹੀਂ ਹੈ। ਸੁਰਤ ਸ਼ਬਦ ਜੋੜਣ ਦਾ ਅਭਿਆਸ ਕਰੀਏ ਆਪਣੇ ਆਪ ਨੂੰ ਭਜਨ ਸਿਮਰਨ ਵਲ ਲਾਈਏ......"

ਮਹਾਰਾਜ ਗੁਰਿੰਦਰ ਸਿੰਘ ਢਿਲੋਂ ੩੬ ਸਾਲ ਦੇ ਹਨ। ਆਪ ਦੇ ਪਿਤਾ ਸ: ਗੁਰਮੁਖ ਸਿੰਘ ਢਿਲੋਂ ਹਨ। ਆਪ ਦਾ ਜਨਮ ੧ ਅਗਸਤ ੧੯੫੪ ਨੂੰ ਸਰਸਾ ਵਿਖੇ ਹੋਇਆ। ਪੰਜਾਬ ਯੂਨੀਵਰਸਿਟੀ ਤੋਂ ਬੀ. ਕਾਮ ਦੀ ਡਿਗਰੀ ਹੈ ਅਤੇ ਕਿਸੇ ਪ੍ਰਸਿਧ ਵਪਾਰਕ ਅਦਾਰੇ ਵਿਚ ਨੌਕਰੀ ਕਰਦੇ ਰਹੇ ਹਨ। ਅਕਤੂਬਰ ੧੯੭੦ ਵਿਚ ਉਹਨਾਂ ਨਾਮ ਦਾਨ ਲਿਆ। ਉਹ ਸਪੇਨ ਤੋਂ ਛੁੱਟੀ ਤੇ ਭਾਰਤ ਆਏ ਹੋਏ ਹਨ।

ਇਸ ਗੱਦੀ ਦੇ ਪੂਰਵਜ ਮਹਾਰਾਜ ਸਾਵਨ ਸਿੰਘ ਜੀ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਹੁਤ ਪਰੇਮ ਸੀ ਅਤੇ ਉਹ ਸ੍ਰੀ ਭੈਣੀ ਸਾਹਿਬ ਵੀ ਆਉਂਦੇ ਹੁੰਦੇ ਸਨ। ੧੯ ਫਰਵਰੀ ੧੯੪੭ਨੂੰ ਸ੍ਰੀ ਜੀਵਨ ਨਗਰ ਇਲਾਕੇ ਦੀ ਸਥਾਪਨਾ ਤੇ ਹੋਏ ਅਖੰਡ ਪਾਠਾਂ ਦੇ ਭੋਗ ਤੇ ਮਹਾਰਜ ਸਾਵਣ ਸਿੰਘ ਉਹਨਾਂ ਦੇ ਸਪੁਤਰ ਸ: ਬਚਿੱਤ ਸਿੰਘ, ਸ: ਹਰਬੰਸ ਸਿੰਘ ਅਤੇ ਪੋਤਰੇ ਮਹਾਰਾਜ ਚਰਨ ਸਿੰਘ ਜੀ ਪਧਾਰੇ ਸਨ। ੯ ਸਤੰਬਰ ੧੯੫੯ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਤੇ ਵੀ ਮਹਾਰਾਜ ਚਰਨ ਸਿੰਘ ਜੀ ਆਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਚਰਨ ਸਿੰਘ ਜੀ ਦਾ ਪਰਸਪਰ ਸਨੇਹ ਰਿਹਾ ਹੈ।ਪਿਛਲੇਰੇ ਸਾਲ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਦੇ ਇਕ ਨਰਸਿੰਗ ਹੋਮ ਵਿਚ ਕੁਝ ਸਮਾਂ ਰਹੇ ਤਾਂ ਮਹਾਰਾਜ ਚਰਨ ਸਿੰਘ ਜੀ ਉਥੇ ਪਤਾ ਲੈਣ ਗਏ ਸਨ।

ਪਿਛਲੇ ਸਾਲ ਮਹਾਰਾਜ ਚਰਨ ਸਿੰਘ ਜੀ ਦੀ ਸਿਹਤ ਜਦੋਂ ਢਿਲੀ ਹੋਈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਆਪ ਦਾ ਪਤਾ ਲੈਣ ਬਿਆਸ ਗਏ ਸਨ।

ਆਪ ੫ ਜੂਨ ੧੯੮੯ ਨੂੰ ਸਵੇਰੇ ਬਿਆਸ ਡੇਰੇ ਪਧਾਰੇ ਸਨ ਅਤੇ ਪੂਰਾ ਇਕ ਸਾਲ ਬਾਦ ੫ ਜੂਨ ੧੯੯੦ ਨੂੰ ਮਹਾਰਾਜ ਚਰਨ ਸਿੰਘ ਜੀ ਦੇ ਸਰੀਰ ਤਿਆਗਣ ਬਾਦ ਬਿਆਸ ਪਧਾਰੇ। ਇਸ ਵਾਰ ਪਰਿਵਾਰ ਨਾਲ ਮਹਾਰਾਜ ਜੀ ਦੀਆਂ ਯਾਦਾਂ ਸਾਂਝੀਆਂ ਕਰਨ।

੧੦ ਜੂਨ ਵਾਲੇ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਤੇ ਇਹਨਾਂ ਸਤਰਾਂ ਦੇ ਲੇਖਕ ਨੇ ਸਤਿਗੁਰੂ ਜੀ ਦੀ ਪ੍ਰਤੀਨਿਧਤਾ ਕੀਤੀ।

ਮਹਾਰਾਜ ਚਰਨ ਸਿੰਘ ਜੀ ਦੇ ਸਰੀਰ ਤਿਆਗਣ ਨਾਲ ਇਕ ਜੁਗ ਸਮਾਪਤ ਹੋਇਆ ਹੈ। ਅਸੀਂ ਉਹਨਾਂ ਦੀ ਪਾਵਨ ਸਿਮ੍ਰਤੀ ਵਿਚ ਨਤ ਮਸਤਕ ਹੁੰਦੇ ਹਾਂ।

—ਜਗਦੀਸ਼ ਸਿੰਘ

# ਸਿੰਘ ਕੂਕਿਓਂ ਕੀ ਕਥਾ

—ਗਿਆਨੀ ਗਿਆਨ ਸਿੰਘ—





ਸਤਿਗੁਰੂ ਰਾਮ ਸਿੰਘ ਜੀ ਚੀਨੀ ਘੋੜੀ ਤੇ ਸਵਾਰ ਅਪਣੇ ਸੂਬਿਆਂ ਤੇ ਸੇਵਕਾਂ ਸਹਿਤ ।

ਪੰਥ ਪ੍ਰਕਾਸ਼ ਵਿਚੋਂ ਗਿਆਨੀ ਗਿਆਨ ਸਿੰਘ ਜੀ ਦੇ ਨਾਮਧਾਰੀਆਂ ਸਬੰਧੀ ਕਬਿਤਾਂ ਅਤੇ ਉਹਨਾਂ ਦੇ ਪੰਜਾਬੀ ਸਾਰ ਦੀ ਇਹ ਤੀਸਰੀ ਕਿਸ਼ਤ ਹੈ । ਪਿਛਲੀਆਂ ਦੋ ਕਿਸ਼ਤਾਂ ਵਿਚ, ਕੂਕਿਆਂ ਦੀ ਕਥਾ ਦਾ ਆਰੰਭ, ਗੁਰੂ ਬਾਲਕ ਸਿੰਘ ਜੀ ਦਾ ਹਾਲ, ਦਸਮ ਗੁਰੂ ਜੀ ਵਲੋਂ ਉਹਨਾਂ ਨੂੰ ਦਰਸ਼ਨ ਦੇ ਕੇ ਕਹਿਣਾ ਕਿ "ਮੇਰਾ ਅੰਸ਼ ਅਵਤਾਰ ਰਾਮ ਸਿੰਘ ਹੈ" । ਗੁਰੂ ਗੁਬਿੰਦ ਸਿੰਘ ਜੀ ਦੁਆਰਾ ਨਿਸਚਿਤ ਕੀਤੀ ਗੱਲ ਦੇ ਅਮਲ ਵਿਚ ਗੁਰੂ ਰਾਮ ਸਿੰਘ ਜੀ ਦਾ ਬਾਬਾ ਜੱਸਾ ਸਿੰਘ ਦੇ ਘਰ ਪਰਗਟ ਹੋਣਾ, ਵੱਡੇ ਹੋ ਕੇ ਫੌਜ ਵਿਚ ਨੌਕਰੀ ਕਰਨੀ, ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨੇ ਅਤੇ ਉਹਨਾਂ ਵਲੋਂ ਈਸ਼ਵਰੀ ਅਵਤਾਰ ਜਾਣਕੇ ਆਪਣਾ ਹੱਕਦਾਰ ਸਮਝਕੇ ਨਾਮ ਦੇਣਾ, ਗੁਰੂ ਰਾਮ ਸਿੰਘ ਜੀ ਦਾ ਉਚ ਆਚਰਨ ਵਿਚ ਨਾਮ ਰਸ ਵਿਚ ਰੰਗੇ ਰਹਿਣਾ ਰਿਧੀਆਂ ਸਿਧੀਆਂ ਦਾ ਪ੍ਰਕਾਸ਼ ਹੋਣਾ ਅਤੇ ਅਕਾਸ਼ਵਾਣੀ ਹੋਣੀ ਕਿ ਦਸਮ ਗੁਰੂ ਜੀ ਦੇ ਪੰਥ ਦੀ ਰਸਮ ਨੂੰ ਜੱਗ ਤੇ ਵਧਾਵੋਂ, ਇਸ ਹੁਕਮ ਨੂੰ ਪਾ ਕੇ ਗੁਰੂ ਰਾਮ ਸਿੰਘ ਜੀ ਦਾ ਉਪਦੇਸ਼ ਦੇਣ ਲਗਣਾ ਜਿਸ ਦੇ ਫਲਸਰੂਪ ਲੋਕਾਂ ਵਲੋਂ ਕੁਕਰਮ ਛੱਡ ਕੇ ਸਤਿਜੁਗੀ ਬਣ ਜਾਣ ਦਾ ਜ਼ਿਕਰ ਆਇਆ ਹੈ । ਇਸ ਤੋਂ ਅਗਲਾ ਹਾਲ ਅਗੇ ਦਿਤਾ ਜਾ ਰਿਹਾ ਹੈ ।

—ਸੰਪਾਦਕ

ਕਰਤੈ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ, ਤਾਂ ਤੇ ਨਫ਼ਾ ਪਾਇ ਜੋਊ ਆਪ ਪੈਨ੍ਹੇ ਖਾਇ ਹੈ।
ਸੰਗਤ ਅਪਾਰ ਆਵੈ, ਦ੍ਵਾਰ ਪੈ ਰਹਾਵੈ ਭੀਰ, ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈਂ ਪਾਇ ਹੈ।
ਲੇਹੈ ਜੋਊ ਨਾਮ ਆਇ ਸੋਊ ਤੋ ਮਸਤ ਥਾਇ, ਦਸਤਾਰ ਡਾਰ ਦਾਇ ਹਾਲ ਚਢ ਜਾਇ ਹੈ।
ਦੇਤ ਭੇਤ ਨਾਂਹਿ ਕਾਂਹਿ ਕਬੀ ਦੂਸਰੇ ਕੋ ਵਾਹਿ, ਯਾਹਿ ਤੇ ਕਲਾਮ ਬਹੁ ਲੋਗ ਸੋ ਬਤਾਇ ਹੈਂ।

—ਗੁਰੂ ਰਾਮ ਸਿੰਘ (ਭੈਣੀ ਪਿੰਡ ਵਿਚ) ਲੋਹੇ ਅਤੇ ਕਪੜੇ ਦੀ ਦੁਕਾਨ ਕਰਦੇ ਹਨ ਉਸ ਤੋਂ ਜੋ ਲਾਭ ਹੁੰਦਾ ਹੈ ਉਸ ਨਾਲ ਉਹ ਆਪ ਕਪੜਾ ਪਹਿਣਦੇ ਅਤੇ ਰੋਟੀ ਖਾਂਦੇ ਹਨ।

—ਉਹਨਾਂ ਦੇ ਦਰਸ਼ਨਾਂ ਨੂੰ ਅਪਾਰ ਸੰਗਤ ਆਉਂਦੀ ਹੈ, ਦਰਾਂ ਅਗੇ ਭੀੜ ਰਹਿੰਦੀ ਹੈ, ਉਹ ਸੰਗਤ ਜੋ ਭੇਟਾ ਚੜ੍ਹਾਉਂਦੀ ਹੈ ਉਹ ਲੰਗਰ ਵਿਚ ਪਾ ਦਿੰਦੇ ਹਨ।

—ਜੋ ਕੋਈ ਪ੍ਰਾਣੀ ਆਣ ਕੇ ਉਹਨਾਂ ਕੋਲੋਂ ਨਾਮ ਲੈਂਦਾ ਹੈ ਉਹ ਤਾਂ ਮਸਤ ਹੋ ਜਾਂਦਾ ਹੈ। ਉਹ ਆਪਣੀ ਪਗੜੀ ਉਤਾਰ ਦਿੰਦਾ ਹੈ ਅਤੇ ਉਸ ਨੂੰ ਹਾਲ ਚੜ੍ਹ ਜਾਂਦਾ ਹੈ।

—ਉਹ ਲੋਕ ਆਪਣਾ ਭੇਤ ਕਦੇ ਕਿਸੇ ਦੂਸਰੇ ਨੂੰ ਨਹੀਂ ਦਿੰਦੇ। ਇਸੇ ਵਜਹ ਕਰਕੇ ਹੀ ਬਹੁਤੇ ਲੋਕ ਇਸ ਨੂੰ ਕਲਾਮ ਕਹਿੰਦੇ ਹਨ।

(੧੪)

ਦੇਸਨ ਮੈਂ ਧੂੰਮ ਮਾਚੀ ਸਾਚੀ ਇਮ ਤਾਂਹਿ ਤਬਿ, ਆਵੈ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ, ਥੀਏ ਸਿੱਖ ਬੇਸਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ, ਉਨ ਕੀ ਜਬਾਨ ਮੈਂ ਤਸੀਰ ਥਾਈ ਵੈਸ ਹੀ।
ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ, ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ।

—ਗੁਰੂ ਰਾਮ ਸਿੰਘ ਜੀ ਦੀ ਦੇਸਾਂ ਦੇਸਾਂਤਰਾਂ ਵਿਚ ਇਸ ਤਰ੍ਹਾਂ ਸੱਚੀ ਧੁਮ ਮੱਚ ਗਈ।ਲੋਕ ਦਰਸ਼ਨਾਂ ਨੂੰ ਆਉਂਦੇ ਹਨ। ਉਹਨਾਂ ਨੂੰ ਅਜ਼ਮਾਂਦੇ ਹਨ ਤਾਂ ਉਹ ਜਿਵੇਂ ਸੁਣਿਆ ਹੁੰਦਾ ਹੈ ਉਵੇਂ ਹੀ ਪਾਉਂਦੇ ਹਨ ਤਾਂ ਉਹ ਸਿੱਖ ਸਜ ਜਾਂਦੇ ਹਨ।

— ਮਾਲਵੇ,ਦੁਆਬੇ, ਮਾਝੇ ਅਤੇ ਪੋਠੋਹਾਰ ਦੇ ਇਲਾਕਿਆਂ ਵਿਚ ਅਪਾਰ ਬੇਸ਼ੁਮਾਰ ਸਿੱਖ ਬਣੇ ਜੋ ਤਿੰਨ ਕੁ ਲੱਖ ਤਾਂ ਹੋਣਗੇ ਹੀ।

—ਉਹਨਾਂ ਨੇ ਬਾਦਸ਼ਾਹ ਅਕਬਰ ਵਾਂਗ ਹੀ ਬਾਈ ਸੂਬੇ(ਸੂਬੇਦਾਰ)ਨਿਯੁਕਤ ਕੀਤੇ। ਉਹਨਾਂ ਸੂਬਿਆਂ ਦੀ ਜ਼ਬਾਨ ਵਿਚ ਓਹੋ ਜਿਹੀ ਹੀ ਤਾਸੀਰ ਸੀ (ਜਿਹੋ ਜਿਹੀ ਗੁਰੂ ਰਾਮ ਸਿੰਘ ਜੀ ਦੀ ਜ਼ਬਾਨ ਵਿਚ ਸੀ)

—ਨਰ ਅਤੇ ਨਾਰੀਆਂ (ਸਿੰਘ ਅਤੇ ਬੀਬੀਆਂ) ਗੁਰੂ ਦੇ ਬੇਅੰਤ ਸ਼ਬਦ ਪੜ੍ਹਦੇ ਹਨ। ਉਹ ਢੋਲਕੀ ਵਜਾ ਕੇ ਜੋਟੀਆਂ ਬੰਨ ਕੇ ਚੰਗੀ ਤਰ੍ਹਾਂ ਪੜ੍ਹਦੇ ਹਨ।

(੧੫)

ਹਮਨ ਕਰੇ ਹੈਂ ਭੋਗ ਗ੍ਰੰਥ ਜੀ ਕੇ ਪੈਹੈਂ ਬਹੁ, ਸੰਗਤੋਂ ਕੇ ਕੱਠ ਥੈਹੈ ਰੈਹੈ ਰਚਨਾ ਲਗੀ।
ਇਸ਼ਨਾਨ ਕਰਿ ਹੈਂ ਸਕੇਸ ਵੇਸ ਰਾਤ ਹੀ ਤੈ, ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ।
ਰਾਖ ਹੈਂ ਪੁਸ਼ਾਕ ਪਾਕ ਸੁਕਲ ਉਰਣ ਮਾਲ, ਕੱਛ ਕੜਾ ਕ੍ਰਦ ਮਰਦ ਨਾਰਿ ਸਭ ਜੇਤਗੀ।
ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ, ਸਾਂਝ ਰਾਖ ਹੈਂ ਨਾ ਕਾਹੂੰ ਸੰਗ ਜਗ ਮੈਂ ਸਗੀ।

— ਉਹ ਹਵਨ ਕਰਦੇ ਹਨ ਅਤੇ ਸ੍ਰੀ ਗ੍ਰੰਥ ਸਾਹਿਬ ਦੇ ਬਹੁਤ ਭੋਗ ਪੈਂਦੇ ਹਨ ਸੰਗਤਾਂ ਦੇ ਬਹੁਤ ਇਕੱਠ ਹੁੰਦੇ ਹਨ। ਐਸੀ ਰਚਨਾ ਬਣੀ ਰਹਿੰਦੀ ਹੈ।

—ਉਹ ਰਾਤ ਰਹਿੰਦੀ ਤੇ ਹੀ ਕੇਸਾਂ ਸਮੇਤ ਇਸ਼ਨਾਨ ਕਰ ਲੈਂਦੇ ਹਨ ਅਤੇ ਵਾਹਿਗੁਰੂ ਨਾਮ ਵਿਚ ਆਪਣੀ ਰਸਨਾ (ਜੀਭ) ਲਾਈ ਰਖਦੇ ਹਨ।

—ਉਹ ਜਿਤਨੇ ਵੀ ਲੋਕ ਮਰਦ ਤੇ ਔਰਤਾਂ ਹਨ ਸਭ ਆਪਣੀ ਪੁਸ਼ਾਕ ਸਾਫ ਅਤੇ ਪਵਿੱਤਰ ਸਫੈਦ ਰਖਦੇ ਹਨ। ਉਨ ਦੀ ਮਾਲਾ, ਕਛਹਿਰਾ,ਕੜਾ, ਕਰਦ ਪਹਿਣਦੇ ਹਨ।

ਉਹ ਨਾਮਧਾਰੀ ਲੋਗ ਬਗੈਰ ਨਾਮਧਾਰੀਆਂ ਦੇ ਹੋਰ ਕਿਸੇ ਨਾਲ ਵੀ ਅੰਨ-ਪਾਣੀ, ਰੋਟੀ ਬੇਟੀ ਦੀ ਸਾਂਝ ਨਹੀਂ ਰਖਦੇ ਆਪਣੇ ਸੱਕਿਆਂ ਸੰਬੰਧੀਆਂ ਨਾਲ ਵੀ ਨਹੀਂ।

ਦੇਵ-ਥਾਨ ਤੀਰਥ ਪੁਰਾਨ ਸਾਧੁ ਬਿਪਰੈਂ ਕੋ, ਮਾਨ ਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ।
ਆਪਸ ਮੈਂ ਦੇਤ ਲੇਤ ਹੈਂ, ਸਹੇਤ ਸਾਕ ਨਾਤਾ, ਰਾਜ ਲੈਨ ਕੇਰੀ ਇੱਛਯਾ ਮਨ ਸਭਿ ਕੇ ਫਬੀ।
ਮਰਣੇ ਔ ਪਰਣੇ ਮੈਂ ਬਿਪਰੈਂ ਬੁਲਾਵੈਂ ਨਾਂਹਿ, ਆਨੰਦ ਪੜ੍ਹਾਵੈਂ ਰੀਤਿ ਗੁਰੁ ਘਰ ਕੀ ਲਭੀ।
ਰਾਮ ਸਿੰਘ ਹੀ ਕੋ ਸਤਿਗੁਰੂ ਅਵਤਾਰ ਪੀਰ ਜਾਨੈ, ਜੋ ਬਖਾਨੈਂ ਵਹਿ ਸੋਊ ਮਾਨ ਹੈਂ ਸਭੀ।

—ਉਹ ਦੇਵ ਸਥਾਨ (ਮੰਦਰਾਂ), ਤੀਰਥਾਂ,ਪੁਰਾਣਾਂ, ਸਾਧੂਆਂ ਅਤੇ ਬ੍ਰਾਹਮਣਾਂ ਨੂੰ ਨਾ ਤਾਂ ਮੰਨਦੇ ਹਨ ਅਤੇ ਨਾ ਹੀ ਕਿਸੇ ਹੋਰ ਨੂੰ ਦਾਨ ਪੁੰਨ ਦਿੰਦੇ ਹਨ।

—ਉਹ ਆਪਸ ਵਿਚ ਹੀ ਹਿਤ ਨਾਲ ਸਾਕ ਨਾਤਾ ਦੇਂਦੇ ਲੈਂਦੇ ਹਨ ਅਤੇ ਰਾਜ ਲੈਣ ਦੀ ਇੱਛਾ ਵੀ ਸਭ ਦੇ ਮਨ ਵਿਚ ਫ਼ਬੀ ਹੋਈ ਹੈ।

—ਉਹ ਮਰਣੇ ਪਰਣੇ ਤੇ ਬ੍ਰਾਹਮਣਾਂ ਨੂੰ ਨਹੀਂ ਬੁਲਾਉਂਦੇ ਅਤੇ ਵਿਆਹ ਸ਼ਾਦੀਆਂ ਵਾਸਤੇ ਉਹਨਾਂ ਨੇ ਗੁਰੂ ਘਰ ਦੀ ਰੀਤ ਅਨੰਦ ਪੜ੍ਹਾਉਣਾ, ਲਭੀ ਹੋਈ ਹੈ।

—ਰਾਮ ਸਿੰਘ ਜੀ ਨੂੰ ਹੀ ਸਤਿਗੁਰੂ, ਅਵਤਾਰ, ਪੀਰ ਜਾਣਦੇ ਹਨ ਅਤੇ ਜੋ ਉਹ ਕਹਿੰਦੇ ਹਨ ਸਾਰੇ ਹੀ ਮੰਨਦੇ ਹਨ।

(੧੭)

ਹੇਰਿ ਏਹੁ ਚਾਲ ਥੀਏ ਬਿਪ੍ਰ ਬਿਸਾਲ ਦੁਖੀ, ਨਿੰਦਯਾ ਉਚਾਰੈਂ ਹਿੰਦੂ ਤੁਰਕ ਅਪਾਰੇ ਹੈਂ।
ਕਾਰਨ ਦਰਸ ਗੁਰੁਦ੍ਵਾਰਨ ਸਿਧਾਰਨ ਜੋ, ਸ਼ਬਦ ਉਚਾਰਨ ਡਾਰਨ ਦਸਤਾਰੇ ਹੈਂ।
ਹੇਰ ਕੇ ਪੁਜਾਰੀ ਭਾਰੇ ਦੁਖੀ ਹ੍ਵੈ ਉਚਾਰੈਂ ਗਾਰੈਂ ਸ਼ਰ੍ਹਾ ਮਨਵਾਹਿੰ, ਵਾਹਿ ਉਨ ਕੀ ਨਾ ਧਾਰੇ ਹੈਂ।
ਯੌਂਹੀ ਰੇਹੈ ਰੌਰਾ ਗੌਰਾ ਕੂਕਯੋਂ ਕਾ ਦੇਸਨ ਮੈਂ, ਬਾਢੇ ਅਤਿ ਭਾਰੇ ਹਿੰਦੂ, ਤੁਕਨ ਤੈ ਨਿਆਰੇ ਹੈਂ।

—(ਕੂਕਿਆਂ ਦੀ) ਇਹ ਚਾਲ ਵੇਖ ਕੇ ਬ੍ਰਾਹਮਣ ਬਹੁਤ ਦੁੱਖੀ ਹੋਏ। ਹਿੰਦੂ ਅਤੇ ਤੁਰਕ (ਮੁਸਲਮਾਨ) ਬਹੁਤ ਨਿੰਦਾ ਕਰਦੇ ਹਨ।

—ਜਦੋਂ ਉਹ ਗੁਰਦੁਆਰਿਆਂ ਵਿਚ ਦਰਸ਼ਨ ਕਰਨ ਵਾਸਤੇ ਜਾਂਦੇ ਹਨ ਤਾਂ ਉਹ ਸ਼ਬਦ ਪੜ੍ਹਦੇ ਪੜ੍ਹਦੇ ਪਗੜੀ ਉਤਾਰ ਦਿੰਦੇ ਹਨ।

—ਇਹ ਵੇਖ ਕੇ ਪੁਜਾਰੀ ਬਹੁਤ ਦੁੱਖੀ ਹੁੰਦੇ ਹਨ ਅਤੇ ਗਾਲ੍ਹਾਂ ਕਢਦੇ ਹਨ। ਉਹ ਆਪਣੀ ਸ਼ਰ੍ਹਾ ਮਨਵਾਉਂਦੇ ਹਨ ਪਰ ਉਹਨਾਂ ਦੀ ਆਪ ਨਹੀਂ ਅਪਨਾਉਂਦੇ।

—ਇਵੇਂ ਦੇਸਾਂ (ਇਲਾਕਿਆਂ) ਵਿਚ ਕੂਕਿਆਂ ਦਾ ਰੌਲਾ ਗੌਲਾ ਰਹਿੰਦਾ ਹੈ ਕਿ ਉਹ ਬਹੁਤ ਵਧ ਗਏ ਹਨ ਅਤੇ ਉਹ ਹਿੰਦੂ-ਤੁਰਕਾਂ ਤੋਂ ਨਿਆਰੇ ਹਨ।

(੧੮)

ਰਾਮ ਸਿੰਘ ਜਾਇ ਜਿਤ ਸਿੱਖ ਹ੍ਵੈਂ ਹਜਾਰੋਂ ਤਿਤ, ਭੇਟ ਦੇਹੈਂ ਪੀਨ ਧਨ ਦੀਨ ਬੋਲ ਬੈਨ ਹੈਂ।
ਦਮਦਮੇ ਸਾਹਿਬ ਮੁਕਤਸਰ ਮੇਲਯੋਂ ਪੈ, ਗਯੋ ਜਬਿ ਥਯੋ ਦਲ ਤਾਂਹਿ ਸੰਗ ਐਨ ਹੈਂ।
ਹੇਰ ਕੈ ਅਰੂਜ ਤੈ ਨਮੂਜ ਤਬਿ ਤਾਂਹਿ ਬਡ ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ।
ਡਿਪਟੀ ਕਮਿਸ਼ਨਰ ਕੋਟਵਾਲ ਠਾਨੇਦਾਰ, ਰੇਹੈਂ ਪੇਸ਼ਵਾਈ ਮਾਂਹਿ ਤਾਂਹਿ ਕੇ ਸਸੈਨ ਹੈਂ।

—ਗੁਰੂ ਰਾਮ ਸਿੰਘ ਜਿਧਰ ਜਾਂਦੇ ਹਨ ਓਧਰ ਹੀ ਉਹਨਾਂ ਦੇ ਹਜ਼ਾਰਾਂ ਸਿੱਖ ਬਣ ਜਾਂਦੇ ਹਨ। ਉਹ ਜ਼ਿਆਦਾ ਧਨ ਭੇਟਾ ਕਰਦੇ ਹਨ ਅਤੇ ਬਹੁਤ ਅਧੀਨਗੀ ਨਾਲ ਬੋਲ ਬੋਲਦੇ ਹਨ।

—ਜਦੋਂ (ਗੁਰੂ ਰਾਮ ਸਿੰਘ ਜੀ) ਦਮਦਮਾ ਸਾਹਿਬ ਅਤੇ ਮੁਕਤਸਰ ਮੇਲਿਆਂ ਤੇ ਗਏ ਤਾਂ ਉਹਨਾਂ ਨਾਲ ਬਹੁਤ ਵੱਡਾ ਦਲ ਸੀ।

—ਉਹਨਾ ਦੀ ਵੱਡੀ ਚੜ੍ਹਤ ਅਤੇ ਸੋਭਾ ਵੇਖ ਕੇ, ਹਾਕਮ ਅਤੇ ਪੁਜਾਰੀ ਬਹੁਤ ਬੇਚੈਨ ਹੋ ਗਏ।

—ਡਿਪਟੀ ਕਮਿਸ਼ਨਰ, ਕੋਤਵਾਲ, ਠਾਣੇਦਾਰ ਸੈਨਾ ਦੇ ਨਾਲ ਉਹਨਾਂ ਦੇ ਅਗੇ ਅਗੇ ਰਹਿੰਦੇ ਹਨ।

## ਸਦਾ ਨਿਰਾਸ਼

—ਐਲ. ਕਾਮਿੰਸਕੀ, ਜੀ. ਤੁਮਾਰੀਨਸੋਨ—

ਇਕ ਆਦਮੀ ਹਮੇਸ਼ਾ ਆਪਣੀ ਕਿਸਮਤ ਤੇ ਰੋਂਦਾ ਰਹਿੰਦਾ ਸੀ। ਇਕ ਦਿਨ ਉਹਨੇ ਇਕ ਨਵੀਂ ਜੈਕਿਟ ਖਰੀਦੀ ਅਤੇ ਉਹਦੇ ਕੋਲੋਂ ਉਹਦੇ ਉਤੇ ਸਿਆਹੀ ਡੁਲ੍ਹ ਗਈ। ਉਹਨੇ ਸਿਆਹੀ ਦਾ ਨਿਸ਼ਾਨ ਮਿਟਾਉਣ ਦੀਆਂ ਲੱਖਾਂ ਕੋਸ਼ਿਸ਼ਾਂ ਕੀਤੀਆਂ ਪਰ ਨਿਸ਼ਾਨ ਨਾ ਹਟਿਆ। ਸਗੋਂ ਓਹ ਹੋਰ-ਹੋਰ ਵੱਡਾ ਹੁੰਦਾ ਗਿਆ। ਮਾਯੂਸ ਹੋ ਕੇ ਉਸਨੇ ਆਪਣਾ ਸਿਰ ਫੜ ਲਿਆ ਅਤੇ ਕਹਿਣ ਲਗਾ: "ਮੈਨੂੰ ਇਹਦਾ ਪਤਾ ਸੀ। ਇਹਨੂੰ ਜੈਕਿਟ ਕਹਿੰਦੇ ਐ? ਇਹ ਤਾਂ ਬਲਾਟਿੰਗ ਪੇਪਰ ਏ, ਸਿਆਹੀ ਚੂਸਣ ਵਾਲਾ।

ਉਹਦੇ ਆਂਢੀਆਂ-ਗੁਆਂਢੀਆਂ ਨੇ ਉਹਨੂੰ ਬਹੁਤ ਦਿਲਾਸਾ ਦਿਤਾ: "ਦਿਲ ਛੋਟਾ ਨਾ ਕਰ। ਕੁਝ ਨਹੀਂ ਹੋਇਆ। ਇਹਨੂੰ ਡ੍ਰਾਈਕਲੀਨਰ ਕੋਲ ਲੈ ਜਾ, ਨਿਸ਼ਾਨ ਉਤਰ ਜਾਵੇਗਾ ਤੇ ਜੈਕਿਟ ਫੇਰ ਨਵੀਂ ਦੀ ਨਵੀਂ ਹੋ ਜਾਵੇਗੀ।"

ਉਹ ਅਗੋਂ ਝੁਰਦਾ: "ਕਿਉਂ ਮਜ਼ਾਕ ਉਡਾਂਦੇ ਹੋ? ਮੈਂ ਜਾਣਦਾ ਹਾਂ ਇਹਨਾਂ ਵੱਡੇ ਡ੍ਰਾਈਕਲੀਨਰਾਂ ਨੂੰ। ਇਹਨਾਂ ਕੋਲੋਂ ਨਿਸ਼ਾਨ ਨਾ ਲੱਥੇ।"

ਦੇਰ ਤਕ ਉਹ ਮਿਆਂ-ਮਿਆਂ ਕਰਦਾ ਰਿਹਾ। ਅਖ਼ੀਰ, ਉਹਨੇ ਉਹਨਾਂ ਦੀ ਸਲਾਹ ਮੰਨ ਲਈ। ਘੰਟੇ ਕੁ ਮਗਰੋਂ ਉਹ ਜੈਕਿਟ ਕੱਛ ਵਿਚ ਦਬੀ ਮੁੜ ਆਇਆ। ਉਹਦੇ ਹਿਤੈਸ਼ੀ ਗੁਆਂਢੀਆਂ ਨੇ ਪੁਛਿਆ, "ਕਿਉਂ, ਨਿਸ਼ਾਨ ਲਹਿ ਗਿਆ?" ਕੁਝ ਚਿਰ ਚੁੱਪ ਰਹਿਣ ਮਗਰੋਂ ਉਹ ਬੁੜਬੁੜਾਇਆ, "ਹਾਂ, ਲਹਿ ਗਿਆ।" ਤੇ ਫੇਰ ਕਿਹਾ, "ਇਹ ਕੋਈ ਸਿਆਹੀ ਏ?"

## ਅਸਲ ਲੋਕ

ਇਕ ਵਿਆਹ ਵਿਚ ਬਹੁਤ ਸਾਰੇ ਲੋਕ ਇਕੱਠੇ ਹੋਏ। ਵਿਆਹ ਵਾਲੇ ਘਰ ਦੇ ਗੁਆਂਢੀ ਨੇ ਆਪਣੇ ਨੌਕਰ ਨੂੰ ਸੱਦਿਆ ਅਤੇ ਕਿਹਾ:

"ਜਾ ਕੇ ਵੇਖ ਕਿ ਵਿਆਹ ਵਿਚ ਕਿੰਨੇ ਲੋਕ ਇਕੱਠੇ ਹੋਏ ਹਨ।"

ਨੌਕਰ ਨੇ ਦਰਵਾਜ਼ੇ ਵਿਚ ਲੱਕੜ ਦਾ ਇਕ ਮੁੱਢ ਰੱਖ ਦਿਤਾ ਅਤੇ ਦਰਵਾਜ਼ੇ ਦੇ ਬਾਹਰਵਾਰ ਇਕ ਬੈਂਚ ਉਤੇ ਬੈਠ ਕੇ ਬਾਹਰ ਆਉਣ ਵਾਲਿਆਂ ਦੀ ਉਡੀਕ ਕਰਨ ਲੱਗਾ।

ਲੋਕ ਬਾਹਰ ਆਉਣ ਲਗ ਪਏ। ਜੋ ਵੀ ਬਾਹਰ ਆਉਂਦਾ, ਲੱਕੜ ਨਾਲ ਠੇਡਾ ਖਾਂਦਾ, ਮੰਦਾ-ਚੰਗਾ ਬੋਲਦਾ ਅਤੇ ਆਪਣੇ ਰਾਹ ਪੈ ਜਾਂਦਾ। ਇਕ ਬੁੱਢੀ ਇਸਤਰੀ ਵੀ ਬਾਹਰ ਨਿਕਲਣ ਲਗਿਆਂ ਠੇਡਾ ਖਾ ਗਈ। ਉਹਨੇ ਲੱਕੜ ਨੂੰ ਚੁਕ ਕੇ ਰਾਹ ਵਿਚੋਂ ਹਟਾ ਦਿਤਾ ਅਤੇ ਘਰ ਵਲ ਨੂੰ ਤੁਰਦੀ ਹੋਈ।

ਨੌਕਰ ਮਾਲਕ ਕੋਲ ਗਿਆ।

ਮਾਲਕ ਨੇ ਪੁੱਛਿਆ, "ਕੀ ਕਾਫੀ ਸਾਰੇ ਲੋਕ ਸਨ?"

ਨੌਕਰ ਨੇ ਕਿਹਾ: "ਸਿਰਫ ਇਕੋ, ਇਕ ਬੁੱਢੀ ਤੀਵੀਂ।"

"ਇਹ ਕਿਵੇਂ ਹੋ ਸਕਦਾ ਹੈ?"

"ਮੈਂ ਬਰੂਹਾਂ ਵਿਚ ਲੱਕੜ ਦਾ ਇਕ ਮੁੱਢ ਰੱਖ ਦਿਤਾ ਸੀ। ਹਰ ਕੋਈ ਇਹਦੇ ਨਾਲ ਠੇਡਾ ਖਾਂਦਾ ਪਰ ਇਹਨੂੰ ਰਸਤੇ ਵਿਚੋਂ ਨਾ ਹਟਾਉਂਦਾ। ਸਾਰੇ ਭੇਡਾਂ ਵਰਗੇ ਸਨ। ਪਰ ਬੁੱਢੀ ਤੀਵੀਂ ਨੇ ਇਹਨੂੰ ਰਸਤੇ ਵਿਚੋਂ ਹਟਾ ਦਿਤਾ ਤਾਂ ਜੋ ਕੋਈ ਹੋਰ ਠੇਡਾ ਨਾ ਖਾਵੇ। ਅਜਿਹਾ ਕੰਮ ਅਸਲ ਲੋਕ ਹੀ ਕਰਦੇ ਹਨ। ਇਸੇ ਲਈ ਮੈਂ ਕਹਿੰਦਾ ਹਾਂ ਕਿ ਵਿਆਹ ਵਿਚ ਅਸਲ ਮਨੁੱਖ ਇਕੋ ਸੀ।"

(ਸੋਵੀਅਤ ਸਾਹਿਤ)

---

ਮੇਰੇ ਪਾਸ ਕਲਮ ਹੈ, ਸੂਝਵਾਨ ਅਖੀਆਂ ਹਨ ਤੇ ਚੁਕੰਨੇ ਕੰਨ ਹਨ, ਪਰ ਫੇਰ ਵੀ ਮੈਂ ਆਪਣੇ ਲਕੜੀਆਂ ਪਾੜਣ ਵਾਲੇ, ਹਲ ਵਾਹਕ ਤੇ ਰਸੋਈਏ ਅਗੇ ਸ਼ਰਮਸਾਰ ਹਾਂ, ਕਿਉਂਕਿ ਓਹ ਇਕ ਕਿਸਮ ਦੀ ਸਵੈਪੂਰਨਤਾ ਰਖਦੇ ਹਨ। ਉਹ ਮੇਰੀ ਸਹਾਇਤਾ ਤੋਂ ਬਗੈਰ ਸਾਰਾਂ ਦਿਨ ਤੇ ਸਾਰਾ ਵਰ੍ਹਾ ਗੁਜ਼ਾਰਾ ਕਰ ਸਕਦੇ ਹਨ ਪਰ ਮੈਂ ਉਹਨਾਂ ਉਤੇ ਆਸ਼ਰਿਤ ਹਾਂ।

—ਐਮਰਸਨ

# ਧਰਮ ਯਾਤਰਾ ਥਾਈਲੈਂਡ ਦੀ

—ਪ੍ਰੀਤਮ ਸਿੰਘ ਕਵੀ

ਥਾਈਲੈਂਡ, ਬੁਧ ਧਰਮ ਦੀ ਧਰਤੀ ਦੇ ੧੮ ਮਹਾਂ ਧਨਾਢਾਂ ਵਿਚੋਂ ਇਕ ਹਨ ਸਾਡੇ ਨਾਮਧਾਰੀ ਸੇਠ ਸੁਰੰਮ੍ਰਿਤ ਸਿੰਘ, ਮੇਰੇ ਮਿੱਤਰ ਸਵਰਗਵਾਸੀ ਸੇਠ ਗੁਰਬਖਸ਼ ਸਿੰਘ "ਪ੍ਰੀਤਮ" ਦੀ ਦੂਜੀ ਸੰਤਾਨ। ਇਹ ਉਹਨਾਂ ਅਮੀਰ ਘਰਾਣਿਆਂ ਵਿਚੋਂ ਹਨ, ਜਿਨ੍ਹਾਂ ਪਾਸ "ਬਿਜ਼ਨੈਸ ਪੋਸਟ" ਬੈਂਕੋਕ ਦੇ ਅਖ਼ਬਾਰ ੨੫ ਮਈ ੧੯੯੦ ਅਨੁਸਾਰ, ਥਾਈਲੈਂਡ ਦੀਆਂ ੧੦੦੦ ਤੋਂ ਵੱਧ ਕੰਪਨੀਆਂ ਦੀ ਮਾਲਕੀ ਹੈ ਅਤੇ ਸਾਰੀਆਂ ਕੰਪਨੀਆਂ ਦਾ ਮਿਲਵਾਂ ਸਰਮਾਇਆ ਹੈ ੧੦ ਖਰਬ ਬਾਟ! (ਥਾਈਲੈਂਡ ਦਾ ਸਿੱਕਾ ਜੁ ਸਾਡੇ ੮੦ ਪੈਸੇ ਦੇ ਬਰਾਬਰ ਹੈ)

ਇਸ ਚਾਵਲਾ ਪਰਵਾਰ ਬਾਰੇ ਜਾਣਕਾਰੀ ਦਿੰਦਿਆਂ 'ਬਿਜ਼ਨਸ ਪੋਸਟ' ਦਾ ਕਹਿਣਾ ਹੈ ਕਿ ਸੁਰੰਮ੍ਰਿਤ ਸਿੰਘ ਪਰਵਾਰ ੨੦ ਕੰਪਨੀਆਂ ਤੇ ਅਧਿਕਾਰ ਰਖਦਾ ਹੈ ਜਿਸਦਾ ਮਿਲਵਾਂ ਰਜਿਸਟਰਡ ਸਰਮਾਇਆ ਹੈ ੧੬ ਅਰਬ ੩੮ ਕਰੋੜ ੯੮ ਲੱਖ ਬਾਟ!

ਇਸ ਪ੍ਰੀਤਮ ਪਰਵਾਰ ਦਾ ਪ੍ਰਥਮ ਰਤਨ ਸੇਠ ਸੁਖਦਰਸ਼ਨ ਸਿੰਘ ਚਿਰ ਹੋਇਆ ਦੋ ਸਪੁਤਰ ਛੱਡ ਪ੍ਰਭੂ ਨੂੰ ਪਿਆਰਾ ਹੋ ਗਿਆ। ਪਿਛੋਂ ਇਨ੍ਹਾਂ ਬੱਚਿਆਂ ਦੀ ਸੰਭਾਲ ਵੀ ਤ੍ਰੈਵਾਂ ਚਾਚਿਆਂ ਨੇ ਕੀਤੀ ਜਿਨ੍ਹਾਂ ਦੇ ਨਾਮ ਹਨ: ਸੇਠ ਸੁਰੰਮ੍ਰਿਤ ਸਿੰਘ, ਸੇਠ ਗੁਰਦੀਪ ਸਿੰਘ, ਸੇਠ ਧਰਮ ਸਿੰਘ!

ਇਸੇ ਸੰਯੁਕਤ ਪਰਿਵਾਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਸਿਰੋਧਾਰਨ ਕਰ ੧੯੮੩ ਵਿਚ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਦਾ ਸਰਵਾਧਿਕ ਬੋਝ ਆਪਣੇ ਕੰਧਿਆਂ ਤੇ ਉਠਾਕੇ ਸ੍ਰੀ ਸਤਿਗੁਰੂ ਜੀ ਦਾ ਸੁਜੱਸ ਸੰਸਾਰ ਭਰ ਵਿਚ ਕਰਵਾਇਆ ਸੀ।

ਇਸ ਵਾਰ ਚਾਨ ਸ੍ਰੀ ਚਾਵਲਾ (ਸੁਰੰਮ੍ਰਿਤ ਸਿੰਘ ਦਾ ਥਾਈ ਨਾਮ) ਪਰਵਾਰ ਨੇ ਗੁਰੂ ਚਰਨਾਂ ਵਿਚ ਸਨਮਰ ਬੇਨਤੀ ਕੀਤੀ: ਦੀਨ ਦਿਆਲ, ਮਾਈਆਂ ਵਲੋਂ ਬੈਂਕੋਕ ਵਿਚ ਮੇਲਾ ਫਿਰ ਕਰ ਲੈਣਾ, ਪਹਿਲਾਂ ਮੈਨੂੰ ਅਵਸਰ ਦਿਓ ਇਕ ਮੇਲਾ ਕਰ ਲੈਣ ਦਾ। ਸਤਿਗੁਰੂ ਜੀ ਨੇ ਸੇਠ ਸਿੱਖ ਦੇ ਉਤਸ਼ਾਹ ਨੂੰ ਵੇਖ ਉਸਨੂੰ ਯਾਦ ਦਿਲਾਇਆ: ਤੁਸਾਂ ਪਹਿਲਾਂ ਵੀ ਸਾਰੇ ਸਾਲ ਦਾ ਭੈਣੀ ਸਾਹਿਬ ਦਾ ਲੰਗਰ ਖਰਚਾ ਅੱਸੂ ਦਾ ਮੇਲਾ ਅਤੇ ਹੋਲਾ ੧੯੯੧ ਦਾ ਮੰਗਿਆ ਹੋਇਆ ਹੈ, ਏਨੀ ਕਾਹਲ ਕੀ ਬੈਂਕੋਕ ਮੇਲੇ ਦੀ? ਸੁਰੰਮ੍ਰਿਤ ਭਰਾਵਾਂ ਵਲੋਂ ਯਾਚਨਾ ਸੀ: ਫੇਰ ਕੀ ਹੋਇਆ; ਮਾਇਆ ਪਤੀ ਤਾਂ ਆਪ ਜੀ ਹੋ, ਅਸੀਂ ਤਾਂ ਕਾਰਿੰਦੇ ਹੀ ਹਾਂ, ਸਾਡਾ ਤਾਂ ਕੇਵਲ ਨਾਮ ਹੀ ਹੈ ਕਰਨ ਕਾਰਨ ਤਾਂ ਆਪ ਹੀ ਹੋ। ਜਿੰਨਾ ਦੇਈਦਾ ਹੈ ਕਰੋੜਾਂ ਗੁਣਾਂ ਵੱਧ ਲਈ ਦਾ ਹੈ, ਮਾਈਆਂ ਦੀ ਥਾਂ ਸਾਡਾ ਮੇਲਾ ਪਰਵਾਨ ਕਰੋ।

ਪਰਵਾਨਗੀ ਹੋ ਗਈ ਤਾਂ ਦੂਜਾ ਸਵਾਲ ਪੈਦਾ ਹੋਇਆ: ਦੇਸ ਵਿਚੋਂ ਕਿੰਨੇ ਜਣੇ ਨਾਲ ਲਿਆਈਏ? "ਜਿੰਨੇ ਜੀ ਕਰੋ ਲਿਆਓ, ਸੱਚੇ ਪਾਤਸ਼ਾਹ।" ਉੱਤਰ ਮਿਲਿਆ। ਅਤੇ ਇੰਜ ੮ ਮਈ ਤੋਂ ੩੦ ਮਈ ਤੱਕ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਸਿੱਧੀਆਂ ਸਫੈਦ ਦਸਤਾਰਾਂ ਵਾਲਿਆਂ ਦੀ ਧਰਮ ਯਾਤਰਾ ਦਾ ਕਾਰਨ ਬਣੀ। ਸ੍ਰੀ ਸਤਿਗੁਰੂ ਜੀ, ਗੁਰੂ ਪਰਿਵਾਰ, ਰਾਗੀ, ਨਿੱਜੀ ਸੇਵਕ, ਹੋਰ ਦਰਸ਼ਕ ਅਤੇ ੨੪ ਦੀ ਗਿਣਤੀ ਵਿਚ ੮ ਤੋਂ ੧੨ ਸਾਲ ਦੇ ਬੱਚੇ; ਸਹਿਜੇ-ਸਹਿਜੇ ੭੦ ਦੇ ਕਰੀਬ ਸਤਿਗੁਰੂ ਨਿਵਾਜੇ ਭਾਰਤੀ ਬੈਂਕੋਕ ਜਾ ਪੁੱਜੇ।

ਮੇਰਾ ਤੇ ਮੇਰੀ ਸੁਪਤਨੀ ਦਾ ਪਾਸਪੋਰਟ ਮੁੜ ਆਇਆ ਸੀ: ਕਦੇ ਫੇਰ ਸਹੀ। ਉਤੇਜਿਤ ਪਤਨੀ ਲਈ ਥਾਈ ਯਾਤਰਾ ਵਿਚ ਸ਼ਾਮਲ ਨਾ ਹੋ ਸਕਣਾ ਪਛਤਾਵੇ ਭਰੀ ਘਟਨਾ ਸੀ, ਪਰ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਨੇ ੧੩ ਮਈ ਨੂੰ ਸਾਨੂੰ ਵੀ ਸੂਚਿਤ ਕਰ ਦਿਤਾ, ਜੋੜੀ ੧੫ ਮਈ ਦੇ ਜਹਾਜ਼ ਤੇ ਉਡਾਣ ਭਰੇਗੀ। ਪ੍ਰਸੰਨਤਾ ਲਹਿਰ ਉਠੀ।

ਏਅਰ ਇੰਡੀਆ ਅਤੇ ਏਅਰ ਫਰਾਂਸ ਦੁਆਰਾ ੩੫ ਸਰੀਰ ੧੫ ਮਈ ਨੂੰ ਬੈਂਕੋਕ ਜਾ ਉਤਰੇ, ਏਦੂੰ ਥੋੜੇ ਹੀ ਘੱਟ ਓਥੇ ਪਹਿਲਾਂ ਹੀ ਮੌਜੂਦ ਸਨ। ਸੰਸਾਰ ਪ੍ਰਸਿੱਧੀ ਦੇ ਅੱਠਵੇਂ ਹੋਟਲ ਦੇ ਮਾਲਿਕ ਪਰਵਾਰ ਨੇ ਭਾਵੇਂ 'ਰਾਮਾ ਹੋਟਲ' ਨੂੰ ਢਾਹ ਕੇ ਨਵੇਂ ਸਿਰਿਓਂ ਪੰਜਵੇਂ ਨੰਬਰ ਦਾ ਹੋਟਲ ਉਸਾਰਨਾ ਸ਼ੁਰੂ ਕੀਤਾ ਹੋਇਆ ਹੈ ਤਾਂ ਵੀ ਇਸੇ ਦੇ 'ਰਫਟਾ ਵਿੱਲਾ' ਹੋਟਲ ਦੇ ਸ਼ਾਨਦਾਰ ਬੰਗਲੇ ਸਾਡੇ ਲਈ ਅਲਾਟ ਕਰ ਦਿਤੇ ਗਏ। ਸੇਠ ਸੁਰੰਮ੍ਰਿਤ ਸਿੰਘ ਦਾ ਆਪਣਾ ਬੰਗਲਾ ਸ੍ਰੀ ਸਤਿਗੁਰੂ ਜੀ, ਗੁਰੂ ਪਰਵਾਰ, ਨਿਜੀ ਸੇਵਕ, ਕੀਰਤਨਕਾਰਾਂ ਅਤੇ ਨਿੱਜੀ ਸਕੱਤਰ ਤੇ ਵਿਸ਼ੇਸ਼ ਪਰਾਹੁਣਿਆਂ ਦੇ ਨਿਵਾਸਾਂ ਲਈ ਖੁਲ੍ਹਾ-ਖੁਲ੍ਹਾ ਸੀ। ਬਾਹਰੋਂ ਆਈ ਸੰਗਤ ਦੇ ਲੰਗਰ ਦਾ ਆਯੋਜਨ ਵੀ ਏਥੇ ਹੀ ਸੀ।

ਬੈਂਕੋਕ ਦੀਆਂ ਸੇਠ ਭੈਣਾਂ, ਆਮ ਕਾਰੋਬਾਰੀਆਂ ਦੀਆਂ ਪਤਨੀਆਂ ਤੇ ਹੋਰ ਬੀਬੀਆਂ ਲੰਗਰ ਦੀ ਸੇਵਾ ਨਿਰਸੰਕੋਚ ਕਰਦੀਆਂ ਗੁਰੂ ਦੀਆਂ ਖੁਸ਼ੀਆਂ ਦੀਆਂ ਤਲਬਗਾਰ ਰਹਿੰਦੀਆਂ ਹਨ। ਦਿਲ ਦੀ ਧੜਕਣ ਵਾਂਗ ਇਹ ਬੰਗਲਾ ਸਤਿਗੁਰਾਂ ਦੇ ਆਇਆਂ ਖ਼ੂਬ ਹਰਕਤ ਵਿਚ ਰਹਿੰਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਦਵੀ, ਸ਼ਖ਼ਸੀਅਤ ਅਤੇ ਪ੍ਰਭਾਵ ਹੀ ਐਸਾ ਹੈ ਕਿ ਜਿਧਰ ਵੀ ਆਪ ਦਾ ਸ਼ੋਭਾ-ਰੱਥ ਪਧਾਰਦਾ ਹੈ, ਖੁਸ਼ੀਆਂ ਖੇੜੇ, ਆਨੰਦ ਮੰਗਲ,

ਜੈ ਜੈ-ਕਾਰ ਅਤੇ ਭਜਨ-ਬਾਣੀ ਦਾ ਪਰਵਾਹ ਉਮਾਹਿਤ ਹੋ ਨਿਸਦਿਨ ਹੜ੍ਹਿਆਇਆ ਵਧਦਾ ਹੈ।

ਬੈਂਕੋਕ ਦੀ ਨਾਮਧਾਰੀ ਸੰਗਤ ਦਾ ਮਾਨ ਸੋਇ ਅਸੋਕ ਧਰਮਸਾਲਾ ਦਾ ਵਿਸ਼ਾਲ ਖੇਤਰ ਅਤੇ ਬਹੁਤ ਵੱਡਾ ਹਾਲ ਸਾਧ ਸੰਗਤ ਦੇ ਦੋ ਵੇਲੇ ਦੇ ਭਜਨ-ਕੀਰਤਨ ਸਮਾਗਮਾਂ ਨਾਲ ਸਦਾ ਹੀ ਮੁਤਹਰਕ ਰਿਹਾ। ਫੁੱਲਾਂ ਸਜਾਏ ਸਿੰਘਾਸਨ ਅਤੇ ਚੰਦੋਏ ਵਿਚ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਤਿਤ ਪਾਵਨ ਦਰਸ਼ਨ ਹੁੰਦੇ ਤਾਂ ਦਰਸ਼ਕ ਧੁਰ ਡੂੰਘਾਣਾਂ ਤਕ ਆਪਾ ਪੜਚੋਲ ਵੀ ਕਰ ਲੈਂਦਾ ਅਤੇ ਬਖ਼ਸ਼ਸ਼ ਦੀ ਅਰਦਾਸ ਵੀ ਕਰਦਾ।

ਪਿਛਲੇ ਬਾਰਾਂ ਤੇਰਾਂ ਸਾਲਾਂ ਦੀ ਕਠਨ ਘਾਲਣਾ ਦਾ ਸਿੱਟਾ ਸਨ ਸ੍ਰੀ ਸਤਿਗੁਰੂ ਜੀ ਦੁਆਰਾ ਸਿਧਾਏ ਤੇ ਭਾਰਤ ਦੇ ਚੋਟੀ ਦੇ ਸੰਗੀਤ ਕਲਾਕਾਰਾਂ ਦੇ ਸਿਖਾਏ, ਸਾਡੇ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਸੁਖਦੇਵ ਸਿੰਘ ਸੁਖੀ ਆਦਿ ਅਨੇਕ ਬੱਚੇ ਜਿਨ੍ਹਾਂ ਨੂੰ ਸਾਧਾਰਣਤਾ ਵਿਚੋਂ ਉਠਾ ਕੇ, ਗੁਣ ਵਿਕਾਸ ਕਰ, ਸ਼ਾਸਤਰੀ ਅਤੇ ਗੁਰਮਤ ਸੰਗੀਤ ਜਗਤ ਵਿਚ ਉਨ੍ਹਾਂ ਦਾ ਸਥਾਪਨ ਕੀਤਾ ਅਤੇ ਬਾਲ ਕਾਲ ਵਿਚ ਹੀ ਉਨ੍ਹਾਂ ਨੂੰ ਦੇਸ਼ ਅਤੇ ਦੁਨੀਆਂ ਦਾ ਭਰਮਣ ਕਰਵਾਕੇ ਅਪਣੀ ਮਿਹਨਤ ਅਤੇ ਉਨ੍ਹਾਂ ਦੀ ਲਗਨ ਦਾ ਮੁਲੰਕਨ ਕਰਵਾਇਆ।

ਇਸ ਵਾਰ ਦੂਜੀ ਟੀਮ ਮੈਦਾਨ ਵਿਚ ਲੇ ਆਂਦੀ ਗਈ ਜਿਨ੍ਹਾਂ ਦੇ ਉਸਤਾਦ ਸ੍ਰੀ ਬਲਜੀਤ ਸਿੰਘ ਅਤੇ ਸੰਤ ਬਲਕਾਰ ਸਿੰਘ ਸਨ। ਪਹਿਲਾ ਭਾਗ ਸ਼ਾਸਤਰੀ ਅਤੇ ਗੁਰਮਤ ਸੰਗੀਤ ਦੇ ਵਿਦਿਆਰਥੀਆਂ ਤੇ ਨਿਰਭਰ ਸੀ, ਦੂਜੇ ਬੱਚੇ ਸੰਤ ਬਲਕਾਰ ਸਿੰਘ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ ਸ੍ਰੀ ਭੈਣੀ ਸਾਹਿਬ ਦੁਆਰਾ, ਸ਼ੁਧ ਪਾਠ ਅਤੇ ਰਵਾਇਤੀ ਨਾਮਧਾਰੀ ਦੀਵਾਨਾਂ ਦੀ ਛਬ ਉਘਾੜਨ ਵਾਲੇ ਹੱਲੇ ਅਤੇ ਖੜਤਾਲਾਂ ਵਾਲੇ ਦੀਵਾਨਾਂ ਨੂੰ ਪੇਸ਼ ਕਰਨ ਵਾਲੇ ਸਨ।

ਪਿਛਲੇ ਅਤੇ ਪਿਛਲੇਰੇ ਬੈਂਕੋਕ ਦੌਰੇ ਵਿਚ ਸਤਿਗੁਰੂ ਜੀ ਨੇ ਬੈਂਕੋਕ ਵਾਸੀ ਨਾਮਧਾਰੀਆਂ ਦੇ ਬੱਚਿਆਂ ਵਿਚ ਆਪਣੇ ਦੇਸ ਦਾ ਸਨੇਹ, ਪੰਜਾਬੀ ਦੀ ਪੜ੍ਹਾਈ ਅਤੇ ਕਥਾ ਕੀਰਤਨ ਦੀ ਸਿੱਖਿਆ ਦੁਆਰਾ ਬਚਪਨ ਨੂੰ ਆਪਣੀ ਸੰਗਤ ਬਖ਼ਸ਼ੀ ਸੀ। ਬੱਚਿਆਂ ਅਤੇ ਕਿਸ਼ੋਰਾਂ ਵਿਚ ਆਪਣੇ ਪ੍ਰੇਮ ਦਾ ਬੀਜ ਅਰੋਪਣ ਕੀਤਾ।

ਏਸੇ ਕਾਰਨ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਸਿੱਖਿਆ ਪਾਂਦੇ ਬੱਚਿਆਂ ਨੂੰ ਬੈਂਕੋਕ ਲਿਆਂਦਾ ਤਾਕਿ ਪ੍ਰੋਢ ਅਤੇ ਯੁਵਕ ਬੈਂਕੋਕ ਵਾਸੀ ਨਾਮਧਾਰੀ ਆਪਣੇ ਬੱਚਿਆਂ ਨੂੰ ਧਾਰਮਿਕ ਪ੍ਰੇਰਣਾ ਦੇਣ ਹਿਤ ਇਹਨਾਂ ਬੱਚਿਆਂ ਨੂੰ ਆਦਰਸ਼ ਰੂਪ ਵਿਚ ਵੇਖ ਸਕਣ।

ਸੰਤ ਬਲਕਾਰ ਸਿੰਘ ਸਾਬਕਾ ਨਿੱਜੀ ਸੇਵਕ ਨੇ ੮ ਤੋਂ ੧੨ ਸਾਲ ਦੇ ਬੱਚਿਆਂ ਨੂੰ ਖਾਸੀ ਮਿਹਨਤ ਕਰ ਕਰ ਕੇ ਆਦਿ ਗ੍ਰੰਥ ਸਾਹਿਬ ਦੇ ਭੋਗ ਪਾਉਣੇ ਸਿਖਾਏ, ਹੇਕ ਨਾਲ ਉਚਾਰਣ ਕਰਕੇ ਅਨੰਦ ਕਾਰਜ ਸਮੇਂ ਲਾਵਾਂ ਪੜ੍ਹਨ ਦੀ ਜਾਂਚ ਦੱਸੀ ਅਤੇ ਜਾਚ ਦੱਸੀ ਪੰਡਿਤ ਗੋਪਾਲ ਸਿੰਘ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਸਵਰਗਵਾਸੀ ਸੰਤ ਅਤਰ ਸਿੰਘ ਜੀ ਦੇ ਢੰਗ ਦੇ ਹੱਲੇ ਦੇ ਦੀਵਾਨ ਲਾਉਣ ਦੀ। ਏਥੇ ਬਲਕਾਰ ਸਿੰਘ ਦੀ ਲਗਨ ਤੇ ਘਾਲ ਦਾ ਸਿੱਟਾ ਸੰਤ ਜਗਤਾਰ ਸਿੰਘ, ਬੀਬਾ ਜੀ ਦੇ ਕਾਕਾ ਜੈ ਸਿੰਘ ਦੁਆਰਾ ਕਥਾ ਕਰਨਾ ਵੀ ਹੈ। ਕਾਕਾ ਜੈ ਸਿੰਘ ਜਦੋਂ "ਹਰਿ ਸੋਂ ਮੁਖ ਹੈ ਹਰਿਤੀ ਦੁਖ ਹੈ, ਹਰਿ ਸੀ ਹਰਿ ਹਾਰ ਪ੍ਰਭਾਹਰਨੀ ਹੈ" ਦਸਮੇਸ਼ ਜੀ ਦੇ ਕਬਿੱਤ ਦੇ ਅਰਥ ਕਰਦਿਆਂ 'ਹਰੀ' ਸ਼ਬਦ ਦੇ ੬੪ ਅਰਥ ਕਰਦਾ ਹੈ ਤਾਂ ਉਸ ਦਾ ਨਿਰਸੰਕੋਚ, ਬੇਝਿਜਕ ਅਤੇ ਸਾਫ਼ ਸਪੱਸ਼ਟ ਬੋਲਣਾ ਸਰੋਤਿਆਂ ਤੇ ਮੁਗਧਕਾਰੀ ਪ੍ਰਭਾਵ ਪਾਂਦਾ ਹੈ।

ਬਲਕਾਰ ਸਿੰਘ ਦੇ ਏਸੇ ਹਾਰਦਿਕ ਪ੍ਰਯਾਸ ਕਾਰਨ, ਇਸਨੂੰ ਅਮਰੀਕਾ ਵਿਚ ਜਾ ਕਮਾਈ ਕਰਨ ਤੋਂ ਛੁੜਾ ਮੁੜ ਕੇ ਅਕੈਡਮੀ ਵਿਚ ਲੈ ਆਂਦਾ ਗਿਆ।

ਥਾਈਲੈਂਡ ਵਿਚ ਰਿਵਾਜ ਹੈ ਜਦੋਂ ਵੀ ਸ੍ਰੀ ਸਤਿਗੁਰੂ ਜੀ ਬੈਂਕੋਕ ਦੀ ਡੋਨ ਮੌਂਗ ਏਅਰ ਪੋਰਟ ਤੇ ਪੁੱਜਣ, ਸਾਰੀ ਸੰਗਤ ਹੁੰਮ ਹੁਮਾਕੇ ਪੁੱਜਦੀ ਹੈ। ਭਰਪੂਰ ਸੁਆਗਤ ਸਤਿਕਾਰ ਕਰਕੇ ਕਾਰਾਂ ਦੀ ਲੰਮੀ ਕਤਾਰ ਨਾਲ ਸਤਿਗੁਰੂ ਜੀ ਨੂੰ ਡੇਰੇ ਖੜਦੀ ਹੈ। ਡੇਰਾ ਆਮ ਕਰਕੇ ਸੇਠ ਸੁਰਮ੍ਰਿਤ ਸਿੰਘ ਦੇ ਬੰਗਲੇ ਹੀ ਹੋਇਆ ਕਰਦਾ ਹੈ। ਮਸਰੂਫ ਕਾਰੋਬਾਰੀ ਇਹਨੀਂ ਦਿਨੀਂ ਦੋ ਵੇਲੇ ਦੇ ਦੀਵਾਨਾ ਵਿਚ ਵੱਡੀ ਗਿਣਤੀ ਵਿਚ ਹਾਜ਼ਰ ਹੁੰਦੇ ਹਨ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ਼ਾਮ ਨੂੰ ਭਜਨ-ਸਿਮਰਨ ਦਾ ਇਕ ਘੰਟਾ ਉਪਰੰਤ ਇਕ ਘੰਟਾ ਰਾਗੀਆਂ ਦਾ ਕੀਰਤਨ ਹੁੰਦਾ ਹੈ। ਭਜਨ-ਸਿਮਰਨ ਦੇ ਅੰਤਮ ਭਾਗ ਵਿਚ ਵਿਵਿਧ ਪਰਵਾਰਾਂ ਵਲੋਂ ਅਪਣੇ ਵਡਾਰੂਆਂ ਦੀ ਯਾਦ ਵਿਚ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਅਤੇ ਪ੍ਰਤਖ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਹਰਰੋਜ਼ ਭੋਗ ਪੁਆਏ ਜਾਂਦੇ ਹਨ ਅਤੇ ਉਸ ਸ਼ਾਮ ਦਾ ਲੰਗਰ ਵੀ ਭੋਗ ਪੁਆਣ ਵਾਲੇ ਪਰਵਾਰ ਵਲੋਂ ਹੁੰਦਾ ਹੈ।

ਇਹ ਰਵਾਇਤ ਪੌਣੀ ਸਦੀ ਤੋਂ ਹੀ ਚਲੀ ਆ ਰਹੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੈਂਕੋਕ ਪਧਾਰਿਆਂ ਗੁਰਬਾਣੀ ਕੀਰਤਨ, ਨਾਮ ਜਪਣ ਅਤੇ ਭੋਗ ਪਾਠਾਂ ਦੇ ਨਾਲ-ਨਾਲ ਸੇਵਾ ਸਤਿਕਾਰ ਅਤੇ ਉਦਾਰ ਭਾਵਨਾਵਾਂ ਦਾ ਪਰਵਾਹ ਜਾਰੀ ਹੋ ਜਾਂਦਾ ਹੈ।

ਇਸ ਵਾਰ ਦੀ ਵਿਸ਼ੇਸ਼ਤਾ ਸੀ ਉਸਤਾਦ ਬਲਜੀਤ ਸਿੰਘ ਦੇ ਸ਼ਾਗਿਰਦ ਬੱਚਿਆਂ ਦਾ ਸੰਕੀਰਤਨ ਅਤੇ ਸੰਤ ਬਲਕਾਰ ਸਿੰਘ ਦੇ ਸਿਖਾਏ ਬੱਚਿਆਂ ਦੇ ਪਾਠ ਅਤੇ ਹੱਲੇ ਦੇ ਦੀਵਾਨਾਂ ਦਾ ਪ੍ਰਦਰਸ਼ਨ। ਕਾਕਾ ਗੁਰਭਗਤ ਸਿੰਘ, ਗੁਰਬਖ਼ਸ਼ ਸਿੰਘ, ਗੁਰਸੇਵ ਸਿੰਘ, ਜਗਦੇਵ ਸਿੰਘ ਆਦਿ ਬੱਚਿਆਂ ਨੇ ਅੱਛੀ ਤਰ੍ਹਾਂ ਕਾਰਜ ਕਰਕੇ ਬੈਂਕੌਕ ਵਾਸੀ ਨਾਮਧਾਰੀਆਂ ਨੂੰ ਨਾ ਸਿਰਫ਼ ਸੰਤੁਸ਼ਟ ਹੀ ਕੀਤਾ, ਸਗੋਂ ਉਤਸਾਹਤ ਤੇ ਪ੍ਰੇਰਿਤ ਕੀਤਾ ਅਪਣੇ ਬੱਚਿਆਂ ਨੂੰ ਵੀ ਗੁਰਮੁਖ ਗਾਡੀ ਰਾਹ ਤੇ ਚਲਣ ਵਾਸਤੇ।

ਅਸਾਂ ਵੇਖਿਆ ਸੰਤ ਬਿਅੰਤ ਸਿੰਘ ਸੋਖਲ, ਸੰਤ ਪ੍ਰੇਮ ਸਿੰਘ-ਜਸਪਾਲ ਸਿੰਘ ਸਚਦੇਵ ਆਦਿ ਕੁਛ ਸੱਜਣ ਹਰ ਐਤਵਾਰ ਬੈਂਕੌਕ ਦੇ ਨਾਮਧਾਰੀ ਬੱਚਿਆਂ ਨੂੰ ਗੁਰਮੁਖੀ ਅੱਖਰ ਪੜ੍ਹਾਂਦੇ, ਸ਼ੁਧ ਪਾਠ ਕਰਨਾ ਸਿਖਾਂਦੇ ਅਤੇ ਅਰਦਾਸ ਦੇ ਸ਼ਬਦ ਕੰਠੋਂ ਸੁਣਦੇ। ਆਉਣ ਵਾਲੀ ਪੀੜ੍ਹੀ ਨੂੰ ਬੇਸਿਰ ਪੈਰ ਜੀਵਨ ਵਿਚ ਥਿੜਕਦੇ ਫਿਰਨ ਦੀ ਥਾਂ ਸਹੀ ਗੁਰਮਤ ਰਸਤੇ ਦਾ ਅਹਿਸਾਸ ਕਰਵਾਇਆ ਜਾਂਦਾ ਹੈ।

ਸਤਿਗੁਰੂ ਜੀ ਦੇ ਇਸ ਵਾਰ ਦੇ ਬੈਂਕੌਕ ਦੌਰੇ ਸਮੇਂ ਕੁਛ ਜੋੜਿਆਂ ਦੇ ਆਨੰਦ ਕਾਰਜ ਸਾਡੀ ਪ੍ਰਚਲਤ ਮਰਿਆਦਾ ਅਨੁਸਾਰ ਹੋਏ। ਇਹਨੀਂ ਦਿਨੀਂ ਮਹਾਰਾਜ ਬੀਰ ਸਿੰਘ ਜੀ ਦੀ ਸਿਹਤ ਬਹੁਤੀ ਖਰਾਬ ਹੋ ਜਾਣ ਕਾਰਨ ਸ੍ਰੀ ਸਤਿਗੁਰੂ ਜੀ ਦੋ ਤਿੰਨ ਦਿਨ ਲਈ ਭਾਰਤ ਪਰਤੇ, ਪਰ ਸਿਹਤ ਬਹਾਲੀ ਵੇਖ ਇਕ ਵਿਸ਼ੇਸ਼ ਆਨੰਦ ਕਾਰਜ ਹਿਤ ਦੁਬਾਰਾ ਬੈਂਕੌਕ ਪਧਾਰੇ।

੨੭ ਮਈ ਨੂੰ ਬੈਂਕੌਕ ਦੇ ਥਮਾਸਾਟ ਅਰਥਾਤ ਧਰਮ ਸਭਾ ਹਾਲ ਵਿਚ ਸੇਠ ਪਿਆਰਾ ਸਿੰਘ-ਬੀਬੀ ਪ੍ਰਕਾਸ਼ ਕੌਰ ਦੇ ਪੋਤੇ ਸੇਠ ਰਾਜਪਾਲ ਸਿੰਘ ਦੇ ਸਪੁਤਰ ਦੀ ਸ਼ਾਦੀ ਸੇਠ ਤਰਨ ਸਿੰਘ ਚਾਵਲਾ ਦੀ ਪੁੱਤਰੀ ਨਾਲ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਹੋਈ, ਜਿਸਨੂੰ ਮਰਿਆਦਾ ਅਨੁਸਾਰ ਹੁੰਦਿਆਂ ਵੇਖਣ ਲਈ ਥਾਈਲੈਂਡ ਵਿਚ ਭਾਰਤੀ ਰਾਜਦੂਤ ਸ੍ਰੀ ਵਿਨੈ ਵਰਮਾ, ਬੰਗਲਾ ਦੇਸ਼ ਦੇ ਜਨਰਲ ਕਰੀਮ, ਹੋਰ ਹਿੰਦੂ, ਥਾਈ ਤੇ ਚੀਨੇ ਪਰਵਾਰ ਵੀ ਸਮੇਂ ਸਿਰ ਪਹੁੰਚੇ। ਸਤਿਗੁਰੂ ਜੀ ਦੇ ਇਸ ਆਨੰਦ ਕਾਰਜ ਸਮੇਂ ਵਿਸ਼ੇਸ਼ ਦਰਸ਼ਨ ਦੇਣੇ ਪਰਵਾਰ ਦੀ ਨਿਰੰਤਰ ਚਲੀ ਆਉਂਦੀ ਪ੍ਰੇਮ ਭਾਵਨਾ ਅਤੇ ੧੯੭੨ ਵਿਚ ਥਾਈਲੈਂਡ ਵਿਖੇ ਕਰਵਾਏ ਕੌਮਾਂਤਰੀ ਨਾਮਧਾਰੀ ਹੋਲੇ ਕਾਰਨ ਸੀ। ਸਾਰੇ ਪਰਵਾਰ ਨੂੰ ਸ੍ਰੀ ਸਤਿਗੁਰੂ ਜੀ ਦੇ ਧਰਮ ਸਭਾ ਹਾਲ ਵਿਚ ਪਧਾਰਨ ਤੇ ਹਜ਼ੂਰੀ ਵਿਚ ਬੱਚੇ ਦਾ ਆਨੰਦ ਕਾਰਜ ਕਰਵਾਣ ਦੀ ਖੁਸ਼ੀ ਉਤੇ ਮਾਣ ਸੀ। ਸੇਠ ਗੁਰਚਰਨ ਸਿੰਘ, ਸੇਠ ਹਰਮਿੰਦਰ ਸਿੰਘ ਅਤੇ ਸੇਠ ਤਰਨ ਸਿੰਘ ਚਾਵਲਾ ਪਰਵਾਰ ਵੀ ਇਸ ਸੁਭਾਗੇ ਸਮੇਂ ਲਈ ਸਤਿਗੁਰੂ ਜੀ ਦੇ ਕ੍ਰਿਤਗਯ ਸਨ। ਸ੍ਰੀ ਵਿਨੈ ਵਰਮਾ, ਜਨਰਲ ਕਰੀਮ ਅਤੇ ਸ੍ਰੀ ਸਤਿਗੁਰੂ ਜੀ ਨੇ ਸੁਭਾਗ ਜੋੜੀ ਨੂੰ ਅਸ਼ੀਰਵਾਦ ਦਿਤੀ।

ਸਾਧ ਸੰਗਤ ਅਤੇ ਸਤਿਗੁਰੂ ਜੀ ਦੇ ਪ੍ਰੇਮੀ ਸੰਤ ਮਹਿੰਦਰ ਸਿੰਘ ਅਮ੍ਰਤਸਰੀਏ ਨੇ ਏਨੇ ਦਿਨ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਾਰੇ ਭਾਰਤੀ ਪਰਾਹੁਣਿਆਂ ਨੂੰ ਬੈਂਕੌਕ ਦੇ ਦਰਸ਼ਨੀਆ ਸਥਾਨ, ਸਿਆਮ ਪਾਰਕ, ਪਥੱਈਆ, ਬੰਗ ਸੈਨ, ਬੋਧ ਮੰਦਰ ਆਦਿ ਦਿਖਾਣ ਵਿਚ ਸਮੇਂ ਅਤੇ ਧਨ ਦੀ ਪਰਵਾਹ ਨਹੀਂ ਕੀਤੀ।

ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਸਤਵੰਤ ਕੌਰ, ਬੀਬੀ ਜੀਤ ਕੌਰ (ਦੋਵੇਂ) ਅਤੇ ਸੇਠ ਤਰਲੋਕ ਸਿੰਘ ਹੁਰਾਂ ਦੀਆਂ ਭੈਣਾਂ (ਬੀਬੀ ਗੁਰਚਰਨ ਕੌਰ, ਬੀਬੀ ਸੁਰਜੀਤ ਕੌਰ ਪ੍ਰਧਾਨ, ਬੀਬੀ ਹਰਮਹੰਤ ਕੌਰ), ਬੀਬੀ ਗੁਰਨਾਮ, ਬੀਬੀ ਗੁਰਮੀਤ ਆਦਿ ਨੇ ਤਾਂ ਸੇਵਾ ਕੀਤੀ ਹੀ—ਸੇਠ ਸੁਰੰਮ੍ਰਿਤ ਸਿੰਘ ਦੀ ਪਤਨੀ ਬੀਬੀ ਰਜਿੰਦਰ ਕੌਰ ਸਿਠਾਣੀ ਨੇ ਤਾਂ ਅੱਠੇ ਪਹਿਰ ਸਤਿਗੁਰੂ ਜੀ ਅਤੇ ਸੰਗਤ ਦੀਆਂ ਲੋੜਾਂ ਪ੍ਰਤੀ ਸਾਵਧਾਨੀ ਵਰਤੀ ਅਤੇ ਉਦਾਰਤਾ ਨਾਲ ਕਾਰਜ ਨਿਪਟਾਏ।

ਏਨੇ ਦਿਨਾਂ ਵਿਚ ਅਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਹਰਬੰਸ ਸਿੰਘ-ਖਜ਼ਾਨ ਸਿੰਘ ਤੋਂ ਇਲਾਵਾ ਅਕੈਡਮੀ ਦੇ ਬੱਚਿਆਂ ਵਲੋਂ ਵੀ ਹੋਇਆ। ਸ਼ਾਮ ਦੇ ਨਾਮ ਸਿਮਰਨ, ਪਾਠ ਭੋਗ ਅਤੇ ਕੀਰਤਨ ਦੇ ਨਾਲ ਨਾਲ ਸ੍ਰੀ ਸਤਿਗੁਰੂ ਜੀ ਲਗਾਤਾਰ ਬੈਂਕੌਕ ਵਿਚ ਵਸਦੇ ਨਾਮਧਾਰੀ ਘਰਾਂ ਵਿਚ ਪਰਵਾਰਾਂ ਦੀ ਪ੍ਰਾਰਥਨਾ ਤੇ ਚਰਨ ਪਾਉਣ ਦੀ ਕਿਰਪਾ ਵੀ ਕਰਦੇ ਰਹੇ।

ਇਸ ਦੌਰੇ ਸਮੇਂ ਬੈਂਕੌਕ ਤੋਂ ੫੦੦ ਕਿਲੋਮੀਟਰ ਦੇ ਫਾਸਲੇ ਤੇ ਸਥਿਤ, ਥਾਈਲੈਂਡ ਦੀ ਗਰਮੀਆਂ ਦੀ ਰਾਜਧਾਨੀ 'ਚਿਆਂਗ ਮਈ' ਅਰਥਾਤ ਚੰਗਮਈ ਵਿਚ ਵੀ ਸ੍ਰੀ ਸਤਿਗੁਰੂ ਜੀ ਨੇ ਹਜ਼ੂਰੀ ਜਥੇ ਸਮੇਤ ਦਰਸ਼ਨ ਦਿਤੇ। ਏਥੇ ਸੰਤ ਰਤਨ ਸਿੰਘ ਚਾਵਲਾ ਪਰਵਾਰ ਵਲੋਂ ਇਕ ਦਿਨਾ ਮੇਲਾ ਸੀ।

ਇੰਜ ਮਈ ਦਾ ਮਹੀਨਾ ਸ੍ਰੀ ਸਤਿਗੁਰੂ ਜੀ ਵਲੋਂ ਬੈਂਕੌਕ ਦੀਆਂ ਸੰਗਤਾਂ ਦੇ ਲੇਖੇ ਲੱਗਾ ਅਤੇ ਮਾਇਆ ਨਗਰੀ ਬੈਂਕੌਕ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਸਾਧ ਸੰਗਤ ਦੇ ਧਰਮ ਸਮਾਗਮਾਂ ਨਾਲ ਸਰਸ਼ਾਰ ਰਹੀ।

+

# ਦੋ ਗ਼ਜ਼ਲਾਂ

—ਜਸਵੰਤ ਸਿੰਘ ਰਾਹੀ—

ਤੇਰੀ ਤਾਰੀਫ਼ ਲਈ ਜੀਵੇ ਤੇਰੇ ਸਦਕੇ ਕਤਲ ਹੋਏ ।
ਮਕਤਲ ਵੱਲ ਨੂੰ ਦੌੜੇ ਅੱਗੇ ਵਧ ਕੇ ਕਤਲ ਹੋਏ ।

ਰੁੱਤਾਂ ਲਈ ਮੌਸਮਾਂ ਤੇ ਖੇੜਿਆਂ ਦੇ ਵਿਚ ਵੀ ਭਟਕੇ,
ਗਵਾਚਾ ਇਸ਼ਕ ਸੀ ਤੇਰਾ ਅਸੀਂ ਲੱਭ ਕੇ ਕਤਲ ਹੋਏ ।

ਪਤਾ ਨਹੀਂ ਹੋਰ ਕੀ ਕਰਦੇ ਕਿਧਰ ਜਾਂਦੇ ਕਿਧਰ ਰਹਿੰਦੇ,
ਇਹ ਕੀਨਾ ਹਸਦ ਖੁਸ਼ੀਆਂ ਸਾਰੀਆਂ ਛੱਡ ਕੇ ਕਤਲ ਹੋਏ ।

ਅਸੀਂ ਮਿਲਣਾ ਮੁਕਾ ਬੈਠੇ ਗ਼ਮਾ ਨੂੰ ਰੋਲ ਕੇ ਰੱਖਿਆ,
ਤੇ ਸੰਸੇ ਜ਼ਿੰਦਗੀ ਵਿਚੋਂ ਸੱਭੇ ਕੱਢ ਕੇ ਕਤਲ ਹੋਏ ।

ਮੁਹਬੱਤ ਰਸ ਦੀ ਮਨਦੀ ਖਨਾਮੀ ਕਰਕੇ ਜੀਉਂਦੀ ਰਹੀ,
ਵਿਛੋੜੇ ਨਾਲ ਆਪਣੀ ਲਾਸ਼ ਨੂੰ ਦੱਬ ਕੇ ਕਤਲ ਹੋਏ ।

ਤੁਸੀਂ ਆਏ ਕਤਲ ਕੀਤਾ ਅਤੇ ਜਾਂਦੇ ਕਤਲ ਕਰ ਗਏ,
ਤੇਰੇ ਲਈ ਸਿਤਮ ਵੀ ਸੱਜਣਾ ਅਸੀਂ ਜਰ ਕੇ ਕਤਲ ਹੋਏ ।

ਤੇਰੇ ਨੈਣਾ ਨੂੰ ਚੁੰਮਿਆਂ ਜਿਸਮ ਤੇਰੇ ਤੋਂ ਸ਼ਰਮ ਖਾਦੀ,
ਤੇਰੀ ਬਾਂਕੀ ਅਦਾ ਦੀ ਦਿੱਖ ਤੋਂ ਰੱਜ ਕੇ ਕਤਲ ਹੋਏ ।

ਰਾਹੀ ਕੈਸੀ ਕਰਾਮਤ ਹੈ ਕਤਲ ਹੋ ਕੇ ਵੀ ਜੀਉਂਦੇ ਰਹੇ,
ਸ਼ੀਸ਼ੇ ਦੇ ਸਾਹਮਣੇ ਉਹ ਆਪ ਹੀ ਫੱਬ ਕੇ ਕਤਲ ਹੋਏ ।

—0—

ਅਸੀਂ ਉਨ੍ਹਾਂ ਦੀ ਹਰ ਵਿਗੜੀ ਅਦਾ ਨੂੰ ਕੁਝ ਨਹੀਂ ਕਹਿੰਦੇ,
ਉਹ ਸਾਡੀ ਨਿੱਤ ਦੀ ਤੜਫੀ ਵਫਾ ਨੂੰ ਕੁਝ ਨਹੀਂ ਕਹਿੰਦੇ ।

ਸਦਾ ਬੇ-ਦਰਦ ਉਹ ਰਹਿੰਦੇ ਅਸੀਂ ਤਾਰੀਫ਼ ਕਰਦੇ ਹਾਂ,
ਉਹ ਸਾਡੀ ਹਰ ਦਫਾ ਚੰਗੀ ਹਯਾ ਨੂੰ ਕੁਝ ਨਹੀਂ ਕਹਿੰਦੇ ।

ਲੋਕੀਂ ਸੱਭ ਝੂਠ ਕਰਦੇ ਨੇ ਅਸਾਡੇ ਮੇਲ ਦੇ ਚਰਚੇ,
ਉਹ ਤਾਂ ਏਸ ਰੌਲੇ ਦੇ ਰਲਾ ਨੂੰ ਕੁਝ ਨਹੀਂ ਕਹਿੰਦੇ ।

ਅਸੀਂ ਕਹਿੰਦੇ ਹੀ ਰਹਿੰਦੇ ਹਾਂ ਸਦਾ ਉਹ ਸੁਣਦੇ ਰਹਿੰਦੇ ਨੇ,
ਜਿਹੜੀ ਗੁਜ਼ਰਨ ਤੇ ਆ ਗਈ ਹੈ ਕਜ਼ਾ ਨੂੰ ਕੁਝ ਨਹੀਂ ਕਹਿੰਦੇ

ਗਵਾਂਡੀ ਵੇਖਦੇ ਸਾਰੇ ਮਹੱਲਾ ਸੁਣ ਰਿਹਾ ਸਾਰਾ,
ਉਹ ਆਪਣੇ ਦਵਾਰ ਤੋਂ ਸੁਣ ਕੇ ਸਦਾ ਨੂੰ ਕੁਝ ਨਹੀਂ ਕਹਿੰਦੇ ।

ਜ਼ੁਰਮ ਜਿਸਮਾਂ ਤੇ ਲਾਉਂਦੇ ਹੋ ਦਿਲਾਂ ਨੂੰ ਕੁਝ ਨਹੀਂ ਕਹਿੰਦੇ,
ਦਿੰਦੇ ਹੋ ਦੋਸ਼ ਪੱਤਿਆਂ ਨੂੰ ਹਵਾ ਨੂੰ ਕੁਝ ਨਹੀਂ ਕਹਿੰਦੇ ।

ਜਿਥੋਂ ਚੁਪ ਚਾਪ ਨਿੱਖੜੇ ਸਾਂ ਉਹ ਰਸਤੇ ਲੰਘਣੇ ਪੈਂਦੇ,
ਉਹਥੇ ਅੱਥਰੂ ਝੜਾਉਂਦੇ ਹਾਂ ਜਗਾ ਨੂੰ ਕੁਝ ਨਹੀਂ ਕਹਿੰਦੇ ।

ਤੁਸਾਂ ਸ਼ਹਿਰਾਂ ਨੂੰ ਨਿੰਦਿਆ ਹੈ ਤੁਸਾਂ ਪਿੰਡਾਂ ਦੇ ਘਰ ਫੋਲੇ,
ਜਿਥੇ ਰਾਹੀ ਨੇ ਦੱਮ ਤੋੜੇ ਗੁਫਾ ਨੂੰ ਕੁਝ ਨਹੀਂ ਕਹਿੰਦੇ ।

# ਇਕੋ ਮਾਂ ਜਾਏ ਅਸੀਂ ਕਰੀਏ ਲੜਾਈ ਕਿਉਂ ?

ਘਰ ਸਾਡੇ ਨਜ਼ਰ ਕੁਲਛਣੇ ਦੀ ਲਗੀ ਜਾਪੇ,
ਫੁੱਲ ਸਾਡੇ ਗਮਲੇ ਦੇ ਜਾਣ ਮੁਰਝਾਈ ਕਿਉਂ ?

ਮਹਿਕਾਂ ਤੇ ਬਹਾਰਾਂ ਸਾਡੇ ਬਾਗ਼ ਚੋਂ ਨੇ ਗਾਇਬ ਹੋਈਆਂ,
ਬਹਾਰਾਂ ਦੀ ਹੈ ਰੁੱਤ ਜਾਂਦੇ ਫੁਲ ਕਮਲਾਈ ਕਿਉਂ ?

ਭੂੰਡਾਂ ਦਾ ਲਬਾਸ ਕਿਉਂ ਪਹਿਨ ਲਿਆ ਭੌਰਿਆਂ ਨੇ,
ਮਹਿਕਾਂ ਵਾਲੀ ਥਾਂ ਜਾਂਦੇ ਮੁਸ਼ਕ ਖਿਡਾਈ ਕਿਉਂ ?

ਫੈਲੀ ਬਦਬੂ ਕਿਉਂ ਹੈ ਦੇਸ਼ ਦੀ ਫਜ਼ਾ ਦੇ ਵਿਚ,
ਚਾਰੇ ਪਾਸੇ ਹਾਹਾਕਾਰ,ਪੈਂਦੀ ਹੈ ਦੁਹਾਈ ਕਿਉਂ ?

ਰਹਿਮ ਲਈ ਝੋਲੀ ਅੱਡ, ਵਿਲਕਦੀ ਮਨੁੱਖਤਾ ਹੈ,
ਝੋਲੀ ਵਿਚ ਭੀਖ ਕਿਸੇ ਰਹਿਮ ਦੀ ਨਾ ਪਾਈ ਕਿਉਂ ?

ਉਡਦਾ ਸੰਧੂਰ ਕਿਉਂ ਮਾਂਗ ਵਿਚੋਂ ਨੱਢੀਆਂ ਦੇ,
ਸੱਧਰਾਂ ਦੀ ਭਰੀ ਮਾਂਗ ਜਾਂਦੀ ਨਹੀਂ ਬਚਾਈ ਕਿਉਂ ?

ਭਟਕਦੇ ਅਨਾਥ ਬੱਚੇ ਗਲੀ ਵਿਚ ਵਿਧਵਾ ਦੇ,
ਧੀਰਜ ਨਿਮਾਣਿਆਂ ਦੀ ਕਿਸੇ ਨਾ ਬਨ੍ਹਾਈ ਕਿਉਂ ?

ਮਾਪਿਆਂ ਦੇ ਹਥਾਂ 'ਚੋਂ ਡੰਗੋਰੀ ਨਿਤ ਖੁਸਦੀ ਹੈ,
ਹੌਸਲੇ ਨੂੰ ਧਾਰ ਯਾਰੋ ਕਿਸੇ ਨਾ ਬਚਾਈ ਕਿਉਂ ?

ਮਾਲਾ ਅਤੇ ਤਸਬੀ ਵੀ ਕੁਝ ਨਾ ਸਵਾਰਦੀ ਏ,
ਪੁੱਟ ਕੇ ਨਾਂ ਅੱਖ ਵੇਖੇ ਵਿਲਕਦੀ ਖੁਦਾਈ ਕਿਉਂ ?

ਸੁੱਖ ਅਤੇ ਸ਼ਾਂਤੀ ਵੀ ਡਰਦੀ ਨਾਂ ਦਮ ਭਰੇ,
ਜਾਣ ਬੁਝ ਬਣੇ ਹੁਣ ਦੇਵਤੇ ਕਸਾਈ ਕਿਉਂ ?

ਮਨੁਖਤਾ ਦੇ ਖੂਨ ਨਾਲ ਹੋਲੀ ਕਿਉਂ ਖੇਡਦੇ ਨੇ,
ਨਰਦੋਸ਼ਿਆਂ ਦੇ ਖੂਨ ਨਾਲ ਜਾਂਦੇ ਨੇ ਨਹਾਈ ਕਿਉਂ ?

ਅਮਨਾਂ ਦਾ ਜੀਵਨ ਜਿਊਣਾ ਲੋਕੀ ਲੋਚਦੇ ਨੇ,
ਪਤਾ ਨਹੀਂ ਰਾਖ਼ਸ਼ਸ਼ ਜਾਂਦੇ ਨੇ ਸਤਾਈ ਕਿਉਂ ?

ਨੌਵੇਂ ਗੁਰਾਂ ਵਾਂਗ ਕੋਈ ਦੇਸ ਦੀ ਪੁਕਾਰ ਸੁਣੇ,
ਔਰੰਗੇ ਵਾਲੀ ਸੋਚ ਅਜ ਮੂਰਖਾਂ ਬਣਾਈ ਕਿਉਂ ?
ਭੁੱਖ ਪਾਏ ਚੱਕਰ ਹਜ਼ਾਰਾਂ ਅਗੇ ਦੇਸ ਵਿਚ,
ਹੋਰ ਜਾਂਦੇ ਮੂਰਖ ਨੇ ਚਕਰੀ ਭੁਆਈ ਕਿਉਂ ?

ਵਿਛ ਦੀ ਤਾਂ ਅੱਗ ਸਾਡੀ ਬੁਝੀ ਨਾਂ ਬੁਝਾਇਆਂ ਸਾਥੋਂ,
ਅੱਗ ਸਗੋਂ ਜ਼ਿੰਦਗੀ ਨੂੰ ਜਾਂਦੇ ਨੇ ਵਿਹ ਲਾਈ ਕਿਉਂ ?

ਅਸੀਂ ਹਾਂ ਪੰਜਾਬ ਵਾਸੀ ਕੌਮ ਹੈ ਪੰਜਾਬੀ ਸਾਡੀ,
ਇਕੋ ਮਾਂ ਜਾਏ ਅਸੀਂ ਕਰੀਏ ਲੜਾਈ ਕਿਉਂ ?
ਨੌਂਹਾਂ ਨਾਲੋਂ ਮਾਸ ਯਾਰੋ ਤੋੜੀਏ ਤਾਂ ਪੀੜ ਹੁੰਦੀ,
ਕਦੀ ਗਲ ਸੋਚਦੇ ਨਾਂ ਇਹ ਨੇ ਸ਼ੁਦਾਈ ਕਿਉਂ ?
ਬਾਗ ਨੂੰ ਸੰਭਾਲ ਨਾਲੇ ਗੌਰ ਕਰ ਗੁੰਚਿਆ ਦਾ,
ਧੁਖਦੀ ਸੀ ਅੱਗ ਜਦੋਂ, ਨਾਂ ਪ੍ਰੀਤਮਾਂ ਬੁਝਾਈ ਕਿਉਂ ?

ਕਾ: ਬੂਟਾ ਸਿੰਘ ਪ੍ਰੀਤਮ
ਸ੍ਰੀ ਭੈਣੀ ਸਾਹਿਬ

# ਗਿਆਨ ਤੇ ਹਤਿਆ

ਗਿਆਨ ਪ੍ਰਾਪਤੀ ਵਾਸਤੇ ਜੀਵ ਮਾਰਨ ਦੀ ਪ੍ਰਕਿਆ ਵਜੋਂ ਲਿਖੀ ਰੂਸੀ ਕਵਿਤਾ।

ਉਸ ਮੁੰਡੇ ਨੇ ਏਸ ਲਈ ਬਸ
ਬੀੜਾ ਦਿਤਾ ਮਾਰ
ਜਾਣਨ ਖਾਤਰ ਓਸ ਜੀਵ ਦੇ
ਦਿਲ ਦੀ ਗੁੱਝੀ ਸਾਰ
ਪੰਛੀ ਤਾਈਂ ਇਸ ਲਈ ਦਿਤਾ
ਮੌਤ ਦੇ ਘਾਟ ਉਤਾਰ
ਤਾਂਕਿ ਹੋਰ ਪਕੇਰੀ ਹੋਵੇ
ਉਸ ਦੀ ਸੂਝ ਵਿਚਾਰ
ਖ਼ਤਮ ਪਸ਼ੂ ਨੂੰ ਇਸ ਲਈ ਕੀਤਾ
ਲੈ ਕੇ ਉਸ ਦੀ ਜਾਨ
ਤਾਂ ਕਿ ਉਸ ਦਾ ਹੋਰ ਵਧੇਰੇ
ਵਧ ਫੁੱਲ ਜਾਏ ਗਿਆਨ
ਅੰਤ ਵਿਚ ਮੁੰਡਾ ਖੁਦ ਤੋਂ ਏਹੋ
ਲਗਾ ਪੁੱਛਣ ਬਾਤ
ਜੇ ਬੇਅਰਥ ਗੁਆ ਸਕਦਾ ਹਾਂ
ਜੀਅ ਜੰਤਾਂ ਦੀ ਜ਼ਾਤ
ਫੇਰ ਭਲਾ ਤੂੰ ਸਾਹਵੇਂ ਰਖ ਕੇ
ਕੇਵਲ ਅਪਣਾ ਗਿਆਨ
ਖ਼ਤਮ ਨਹੀਂ ਕਰ ਸਕਦਾ
ਵਸਦੇ ਹੋਏ ਇਨਸਾਨ

(ਨਿਕੋਲਾਈ ਰੋਰਿਖ—ਮੋਰੀਆ ਦੇ ਫੁਲ ਸੰਗ੍ਰਹਿ)

# ਰੁਬਾਈਆਂ

—ਅਜੀਤ ਸਿੰਘ ਚੀਮਾ

ਬਾਹਰੋਂ ਕਾਇਆ ਵੇਖਣ ਨੂੰ
ਏ ਲੱਗੇ ਸੁੰਦਰ ਚਿੱਟੀ
ਹੱਡ ਨਾੜੀਆਂ ਲਹੂ ਤੇ ਚਰਬੀ
ਮਾਸ ਦੇ ਨਾਲ ਲਪਿੱਟੀ
ਚਾਰ ਦਿਨਾਂ ਦਾ ਹੁਸਨ ਜਵਾਨੀ
ਮਾਨ ਕਰੇਂ ਕੀ ਚੀਮਾਂ,
ਰੂਹ ਉਡਾਰੀ ਲਾ ਗਈ ਜਿਸ ਦਮ
ਫਿਰ ਮਿੱਟੀ ਦੀ ਮਿੱਟੀ।

— —·—

ਕੀ ਬੁਨਿਆਦ ਤੇਰੀ ਏ ਬੰਦਿਆ
ਤੂੰ ਮਾਨ ਕਰੇਂ ਕਿਸ ਗੱਲ ਦਾ
ਸਦਾ ਸਵੇਰ ਦੁਪਹਿਰ ਨਹੀਂ ਰਹਿਣੀ
ਤੇ ਸੂਰਜ ਜਾਂਦਾ ਢੱਲਦਾ
ਅੱਜ ਦਾ ਦਿਨ ਅਜੇ ਹੈ ਬਾਕੀ
ਤੂੰ ਫਿਕਰ ਕਰੇਂ ਕਿਉਂ ਕਲ੍ਹ ਦਾ
ਠਹਿਰਨ ਨਹੀਂ ਮੁਨਾਸਿਬ ਚੀਮਾਂ
ਸਾਫ਼ ਰਹੇ ਜਲ ਚਲਦਾ

# ਜਵਾਲਾਮੁਖੀ

—ਪ੍ਰੀਤਮ ਬੇਲੀ

ਅੱਜ ਸਾਡੇ ਨਿੱਜੀ ਦੁਖਾਂਤ
ਓਸ ਮਹਾਂ ਦੁਖਾਂਤ ਦਾ ਹਿੱਸਾ ਬਣ ਗਏ ਨੇ
ਜੋ ਸਾਡਾ ਅੱਜ ਦਾ ਦੇਸ਼ ਹੈ —ਹਿੰਦੁਸਤਾਨ !
ਸਾਡਾ ਦੇਸ ਬੜਾ ਬੀਮਾਰ ਏ ਦੋਸਤੋ !
ਕੋਈ ਵੈਦ ਨਹੀਂ, ਹਕੀਮ ਨਹੀਂ,
ਹਿਕਮਤ ਵਿਚ ਕੋਈ ਤਰਮੀਮ ਨਹੀਂ !

ਚੋਰਾਂ ਦਾ ਜੁੱਗ ਏ
ਚਕਾਰੀ ਵਿਚ ਬਰਕਤ,
ਸ਼ਰੀਕਾਂ ਦੀ ਸ਼ਰਾਰਤ ਵਿਚ
ਮਿੱਟ ਗਈ ਹਰ ਸ਼ਿਰਕਤ,
ਨਾਅਰਿਆਂ ਦੀ ਬੇਵਫ਼ਾਈ ਵਿਚ
ਰੁਲੀ ਲੋਕ-ਲਹਿਰ
ਜਿਉਂਦੀ ਏ ਦੁਸ਼ਟਾਂ ਦੀ ਹਰ ਹਰਕਤ !

ਸਾਡੇ ਧੁਆਂਖੇ ਸੁਪਨਿਆਂ ਵਿਚ
ਅੱਜ ਕੋਈ ਸੂਰਜ ਨਹੀਂ ਬਲਦਾ,
ਕੋਈ ਪੂਰਨਮਾਸ਼ੀ ਨਾ ਚਮਕੇ
ਸਾਡੀ ਮਸਿਆ ਦੇ ਹਨੇਰੇ ਵਿਚ,
ਤਾਰਿਆਂ ਦੇ ਦੀਵੇ ਵੀ
ਕਾਲਖ਼ ਦੇ ਬੱਦਲ ਖਾ ਗਏ ਨੇ।
ਬਸ ਟਾਂਵੇਂ ਟਾਂਵੇਂ ਸੁਪਨਿਆਂ ਦੇ ਟਟਹਿਣੇ ਨੇ
ਪੱਲ ਭਰ ਜੱਗ ਕੇ ਬੁੱਝ ਜਾਂਦੇ ਨੇ।
ਬੜੀ ਕਹਿਰੀ ਰਾਤ ਏ
ਅੱਜ ਸਾਡੀ ਹੋਂਦ ਦੀ,
ਬੜੀ ਲੰਮੀ ਰਾਤ ਏ
ਅੱਜ ਭੁੱਖੀ ਹੋਂਦ ਦੀ,
ਬੜੀ ਗਹਿਰੀ ਰਾਤ ਏ
ਅੱਜ ਗੁਆਚੀ ਹੋਂਦ ਦੀ !

ਲੋੜ ਏ... ...
ਅੱਜ ਦੀ ਰਾਤ ਕੋਈ ਸੂਰਜ ਬੀਜੋ !
ਠੰਡੇ ਚੁਲ੍ਹਿਆਂ ਵਿਚ
ਰੋਟੀ ਦੇ ਬੀ ਬੀਜੋ !
ਖ਼ਿਆਲਾਂ ਦੇ ਖੇਤਾਂ ਵਿਚ
ਭਵਿਖ ਦੇ ਬੀ ਬੀਜੋ !
ਬੰਦ ਜ਼ੁਬਾਨਾਂ ਵਿਚ
ਬੋਲਾਂ ਦੇ ਬੀ ਬੀਜੋ !
ਬੁੱਝੇ ਚਿਰਾਗ਼ਾਂ ਵਿਚ
ਲੋਅ ਦੇ ਬੀ ਬੀਜੋ !
ਬੰਦ ਬੂਹਿਆਂ 'ਤੇ
ਦਸਤਕ ਦੇ ਬੀ ਬੀਜੋ !
ਗੁਆਚੀ ਨੀਂਦਰ ਵਿਚ
ਜਾਗ ਦੇ ਬੀ ਬੀਜੋ !
ਜਾਗਦੇ ਸੁਪਨਿਆਂ ਵਿਚ
ਵਿਦਰੋਹ ਦੇ ਬੀ ਬੀਜੋ !
ਲੋਕ-ਲਹਿਰ ਦੇ ਸਿਆੜਾਂ ਵਿਚ
ਤੇਗਾਂ-ਤਲਵਾਰਾਂ ਬੀਜੋ !

ਸੰਗਰਾਮ ਦੇ ਰਾਹਾਂ 'ਤੇ
ਸ਼ਹਾਦਤ ਦੇ ਸੀਸ ਸਜਾਓ !
ਸ਼ਹਾਦਤ ਦੀਆਂ ਤਲੀਆਂ 'ਤੇ
ਸੂਹੀ ਸਵੇਰ ਉਗਾਓ !
ਸੂਹੀ ਸਵੇਰ 'ਚ
ਭਵਿਖ ਦੀ ਨੀਂਹ ਉਗਾਓ !

ਸਾਡੀ ਧਰਮ-ਭੂਮੀ—ਹਿੰਦੁਸਤਾਨ
ਅੱਜ ਇਕ ਭਰਮ-ਭੂਮੀ ਬਣ ਚੁਕੀ ਏ, ਦੋਸਤੋ !
ਕੁਝ ਅਜਿਹੇ ਕਰਮ ਕਮਾਓ
ਕਿ ਗੌਰਵ ਦੇ ਸਰੂ ਉਗਣ
ਤੇ ਨੀਂਹ ਭਵਿਖ ਵਲ ਝਾਕੇ,
ਸੁਝ ਦੇ ਸਾਗਵਾਨ ਉਗਣ
ਤੇ ਦੁੱਖਾਂ ਦੇ ਮਿੱਟ ਜਾਣ ਸਾਕੇ,
ਭਰਮ-ਭੂਮੀ ਦੇ ਏਸ ਜੰਗਲ ਵਿਚ
ਧੁੰਧਲੇ ਰਾਹਾਂ ਨੂੰ ਰੋਸ਼ਨ ਕਰੋ
ਸਾਹਾਂ ਦੀਆਂ ਮਸ਼ਾਲਾਂ ਬਾਲੋ !
ਹੋਂਦ ਦੇ ਮਾਰੂਥੱਲ ਵਿਚ
ਮ੍ਰਿਗ-ਜੱਲ ਦੇ ਸੁਪਨੇ ਬਾਲੋ !
ਬਰਫ਼ੀਲੀ ਚੋਟੀਆਂ 'ਤੇ
ਪ੍ਰਚੰਡ ਜਵਾਲਾ ਬਾਲੋ !
ਰਾਤ ਬੜੀ ਗਹਿਰੀ ਏ
ਇਹ ਅੱਜ ਦੀ ਰਾਤ,
ਅੱਜ ਦੀ ਰਾਤ
ਸਾਰੇ ਸੁਪਨੇ ਬਾਲੋ !

✝

ਕਹਾਣੀ

# ਹੱਥੀਂ ਖਰੀਦੀ ਪ੍ਰੇਸ਼ਾਨੀ

—ਰਾਜਵੰਤ ਸਿੰਘ ਰਾਣਾ

ਉਸ ਧਾਰਮਕ ਤੇ ਵਪਾਰਕ ਸੰਸਥਾ ਦੇ ਪ੍ਰਧਾਨ, ਸ੍ਰੀ ਖਨੂਜਾ ਨੇ ਆਪਣੀ ਸੰਸਥਾ ਦੇ ਇਕ ਮਹੱਤਵ ਪੂਰਨ ਵਿਭਾਗ ਦੇ ਪ੍ਰਭਾਰੀ ਜਸਵੰਤ ਕੁਮਾਰ ਨੂੰ ਸੱਦਿਆ ਅਤੇ ਉਸ ਦੇ ਸਾਹਮਣੇ ਆਉਣ ਤੇ ਨਾਰਾਜਗੀ ਦੇ ਲਹਿਜੇ ਵਿਚ ਪੁੱਛਿਆ, "ਤੂੰ ਕਿੱਥੇ ਰਹਿੰਦਾ ਹੈਂ ?"

ਖਨੂਜਾ ਦੀ ਗੱਲ ਨੂੰ ਵਿਚੋਂ ਹੀ ਟੋਕ ਕੇ ਉਸ ਮੁਸਕਰਾਇਆਂ ਹੋਇਆਂ, ਝੱਟ-ਪੱਟ ਕਿਹਾ "ਜੀ ਜਨਕ ਪੁਰੀ, ਸੀ.ਬੀ.-੩੮ ਵਿਚ।"

ਖਨੂਜਾ ਇਹ ਉੱਤਰ ਸੁਣ ਕੇ ਸੜ-ਬਲ ਗਿਆ ਅਤੇ ਅੱਗੇ ਨਾਲੋਂ ਗੁਸੈਲ ਪਰ ਉੱਚੀ ਆਵਾਜ਼ ਵਿਚ ਕਿਹਾ, "ਤੇਰੀ ਰਿਹਾਇਸ਼ ਦਾ ਪਤਾ ਮੈਂ ਨਹੀਂ ਪੁੱਛ ਰਿਹਾ, ਬਲਕਿ ਇਹ ਪੁੱਛ ਰਿਹਾ ਹਾਂ ਕਿ ਤੂੰ ਦਫਤਰੋਂ ਕਿੱਥੇ ਫੁੱਟਿਆ ਰਹਿੰਦਾ ਹੈਂ ? ਜਦ ਵੀ ਮੈਨੂੰ ਤੇਰੀ ਲੋੜ ਹੁੰਦੀ ਹੈ ਅਤੇ ਤੈਨੂੰ ਸੱਦ ਲਿਆਉਣ ਲਈ ਕਹਿੰਦਾ ਹਾਂ ਤਾਂ ਜਵਾਬ ਮਿਲਦਾ ਹੈ ਕਿ ਆਪਣੀ ਸੀਟ ਤੇ ਨਹੀਂ ਹੈ।"

"ਜੀ, ਜਿਹੜੇ ਕੰਮ ਮੈਨੂੰ ਸੌਂਪੇ ਗਏ ਹਨ, ਉਨ੍ਹਾਂ ਦੇ ਲਈ ਮੈਨੂੰ ਕਈ ਮਹਿਕਮਿਆਂ ਦੇ ਦਫਤਰਾਂ ਵਿਚ ਜਾਣਾ ਪੈਂਦਾ ਹੈ ਅਤੇ ਦਿੱਲੀ ਦੀਆਂ ਵੱਖੋ ਵਖਰੀਆਂ ਆਬਾਦੀਆਂ ਵਿਚ ਵੀ। ਇਹੋ ਕਾਰਣ ਹੈ ਕਿ ਮੈਂ ਆਪਣੀ ਸੀਟ ਤੇ ਕਿਸੇ ਨੂੰ ਨਹੀਂ ਲਭਦਾ।" ਜਸਵੰਤ ਕੁਮਾਰ ਨੇ ਆਪਣੀ ਮਜਬੂਰੀ ਦੱਸੀ ਅਤੇ ਫਿਰ ਕਿਹਾ, "ਤੁਸੀਂ ਵੀ ਤੇ...।"

ਖਨੂਜਾ ਨੇ ਜਸਵੰਤ ਕੁਮਾਰ ਨੂੰ ਕਿਹਾ, "ਮੈਂ ਵੀ ਕੀ ?"

ਤੁਸੀਂ ਵੀ ਲੱਗ ਭੱਗ ਉਸੇ ਵਕਤ ਦਫਤਰ ਆਉਂਦੇ ਹੋ, ਜਿਸ ਵਕਤ ਮੈਂ ਕਿਸੇ ਨਾ ਕਿਸੇ ਅਫਸਰ ਨੂੰ ਮਿਲਣ ਜਾਣਾ ਹੁੰਦਾ ਹੈ, ਫੇਰ ਮੈਂ ਆਪਣੀ ਸੀਟ ਤੇ ਤੁਹਾਨੂੰ ਕਿਵੇਂ ਮਿਲ ਸਕਦਾ ਹਾਂ ?" ਜਸਵੰਤ ਕੁਮਾਰ ਨੇ ਬੜੇ ਠਰ੍ਹਮੇਂ ਅਤੇ ਆਜਜ਼ੀ ਨਾਲ ਕਿਹਾ।

ਪ੍ਰਧਾਨ, ਮਿਸਟਰ ਖਨੂਜਾ ਨੂੰ, ਜਸਵੰਤ ਕੁਮਾਰ ਦੀ ਇਹ ਗੱਲ ਬੜੀ ਚੁੱਭੀ ਕਿ ਉਹ ਆਪਣੇ ਆਪ ਨੂੰ ਸੱਚਾ ਤੇ ਕੰਮ ਵਿਚ ਖਚਿਤ ਰਹਿਣ ਵਾਲਾ ਕਰਮਚਾਰੀ ਸਾਬਤ ਕਰਨ ਦੇ ਯਤਨ ਕਰ ਰਿਹਾ ਹੈ ਅਤੇ ਉਸਦੇ ਧਮਕਾਉਣ ਦੀ ਕੋਈ ਪ੍ਰਵਾਹ ਨਹੀਂ ਸੀ ਕਰ ਰਿਹਾ। ਹਾਲਾਂ ਕਿ ਉਸ ਨੂੰ ਇਹ ਵੀ ਦੱਸਿਆ ਗਿਆ ਸੀ ਕਿ ਉਸ ਤੋਂ ਪਹਿਲੇ ਪ੍ਰਧਾਨ ਨੇ, ਜਦੋਂ ਉਸ ਨੂੰ ਇਸ ਮਹਿਕਮੇ ਦੇ ਪ੍ਰਭਾਰੀ ਦੀ ਕੁਰਸੀ ਤੇ ਬਿਠਾਇਆ ਸੀ, ਤਾਂ ਉਸ ਨੇ ਕੋਈ ਅਰਜ਼ੀ ਨਹੀਂ ਸੀ ਦਿੱਤੀ। ਉਸ ਦੇ ਕੰਮ-ਕਾਜ ਦੇ ਢੰਗ ਅਤੇ ਮਹਿਕਮੇ ਦੇ ਨਿਯਮਾਂ—ਉਪਨਿਯਮਾਂ ਦੀ ਜਾਣਕਾਰੀ ਦਾ, ਪਹਿਲੇ ਪ੍ਰਧਾਨ ਨੂੰ ਸਰਕਾਰੀ ਮੀਟਿੰਗਾਂ ਵਿਚ ਇਕੱਠੇ ਸ਼ਾਮਿਲ ਹੋਣ ਦੇ ਤਜਰਬੇ ਤੋਂ ਹੋ ਚੁਕਾ ਸੀ ਅਤੇ ਉਸ ਨੇ ਪੱਕਾ ਫੈਸਲਾ ਕਰ ਰੱਖਿਆ ਸੀ ਕਿ ਜਦ ਵੀ ਉਹ ਪ੍ਰਦੇਸ਼ ਦੇ ਸਿਖਿਆ ਵਿਭਾਗ 'ਚੋਂ ਰੀਟਾਇਰ ਹੋਵੇਗਾ, ਤਾਂ ਉਹ ਉਸਨੂੰ ਹਰ ਹਾਲਤ ਵਿਚ ਆਪਣੀ ਸੰਸਥਾ ਵਿਚ ਸ਼ਾਮਿਲ ਕਰ ਲਏਗਾ।

ਅਤੇ ਜਦੋਂ ਉਹ ਪਾਕਿਸਤਾਨ ਦੀ ਯਾਤਰਾ ਦੇ ਲਈ, ਪੁਰਾਣੇ ਪ੍ਰਧਾਨ ਤੋਂ ਇਕ ਦਿਨ ਅਚਾਨਕ, ਸਿਫਾਰਸ਼ ਕਰਾਉਣ ਲਈ ਆਇਆ ਤਾਂ ਇਕ ਤਰ੍ਹਾਂ ਨਾਲ ਜ਼ਬਰਦਸਤੀ ਹੀ ਉਸ ਨੂੰ ਇਸ ਨੌਕਰੀ ਤੇ ਨਿਯੁਕਤ ਕਰਕੇ, ਕੰਮਕਾਰ ਸੌਂਪ ਦਿੱਤਾ ਸੀ। ਉਸ ਨੇ ਕੰਮ ਕਰਨ ਤੋਂ ਡੇਢ ਮਹੀਨੇ ਬਾਅਦ, ਪੁਰਾਣੀ ਤਾਰੀਖ ਪਾ ਕੇ ਅਰਜ਼ੀ ਦਿੱਤੀ ਸੀ। ਉਸ ਤੋਂ ਪਿਛਲੀਆਂ ਸਾਰੀਆਂ ਹਾਜ਼ਰੀਆਂ ਵੀ ਹਾਜ਼ਰੀ-ਰਜਿਸਟਰ ਤੇ ਦਫਤਰ-ਸੁਪ੍ਰਿੰਟੈਂਡੈਂਟ ਨੇ ਲੁਆ ਲਈਆਂ ਸਨ। ਉਸ ਨੇ ਦੋ ਮਹੀਨਿਆਂ ਦੀ ਤਨਖਾਹ ਵੀ ਇਕੱਠੀ ਹੀ ਲਈ ਸੀ।

ਖਨੂਜਾ ਨੂੰ ਇਹ ਵੀ ਦੱਸਿਆ ਗਿਆ ਸੀ। ਸਾਬਕ ਪ੍ਰਧਾਨ, ਪਤੀ ਨਹੀਂ, ਉਸਦੀ ਕਿਹੜੀ ਗੱਲ ਤੇ ਮੋਹਿਤ ਸੀ ਕਿ ਉਸ ਨੂੰ ਉਨ੍ਹਾਂ ਨੇ ਕਦੇ ਵੀ ਡਾਂਟ-ਫੱਟਕਾਰ ਨਹੀਂ ਸੀ ਲਗਾਈ। ਉਸ ਨਾਲ ਸਦਾ ਆਪਣੇ ਵੱਡੇ ਭਰਾਵਾਂ ਵਾਲਾ ਸਲੂਕ ਕੀਤਾ, ਹਾਲਾਂ ਕਿ ਸੰਸਥਾ ਦੇ ਡਾਇਰੈਕਟਰਾਂ ਤੱਕ ਨੂੰ ਉਹ ਗਾਲ੍ਹਾਂ ਕੱਢਣ ਤੋਂ ਵੀ ਨਹੀਂ ਝਿਜਕਦੇ ਸਨ। ਉਸਦੇ ਕੰਮ ਵਿਚ ਨਿਪੁਨਤਾ ਹੀ ਸ਼ਾਇਦ ਇਸ ਸਭ ਕੁਝ ਦਾ ਆਧਾਰ ਸੀ!

ਪੁਰਾਣਾ ਪ੍ਰਧਾਨ, ਉਸ ਤੇ ਬਹੁਤ ਖੁਸ਼ ਸੀ। ਉਸ ਤੋਂ ਬਲਿਹਾਰੇ ਜਾਂਦਾ ਸੀ ਅਤੇ ਉਸ ਦੇ ਉਲਟ, ਨਵਾਂ ਪ੍ਰਧਾਨ ਖਨੂਜਾ ਹਮੇਸ਼ਾ ਹੀ ਉਸ ਨਾਲ ਖ਼ਾਰ ਖਾਂਦਾ ਸੀ; ਉਸਨੂੰ ਦੂਜੇ ਕਰਮਚਾਰੀਆਂ ਦੇ ਸਾਹਮਣੇ ਡਾਂਟਦਾ-ਫਟਕਾਰਦਾ ਸੀ, ਅਪਮਾਣਿਤ ਕਰਨ ਦੀਆਂ ਕੋਸ਼ਿਸ਼ਾਂ ਕਰਦਾ ਸੀ। ਪਰ ਉਹ ਸੀ ਕਿ ਆਪਣੀ ਚਾਲੇ, ਹਾਥੀ ਵਾਂਗ ਚਲਦਾ ਜਾਂਦਾ ਸੀ, ਭਾਵੇਂ ਕਿ ਉਸ ਦੇ ਵਿਰੋਧੀ ਕੁੱਤਿਆਂ ਵਾਂਗ ਭੌਂਕਦੇ ਹੀ ਰਹਿੰਦੇ ਸਨ।

ਦਫਤਰ-ਸੁਪ੍ਰਿੰਟੈਂਡੈਂਟ ਅਤੇ ਉਸ ਦੇ ਗੁੱਟ ਦੇ ਹੋਰ ਕਰਮਚਾਰੀ ਉਸ ਦੇ ਵਿਰੁੱਧ, ਪ੍ਰਧਾਨ ਖਨੂਜਾ ਦੇ ਕੰਨ ਭਰਦੇ ਹੀ ਰਹਿੰਦੇ ਸਨ। ਉਹ ਕਹਿੰਦੇ ਰਹਿੰਦੇ ਸਨ, "ਇਸ ਪਾਸ ਕੋਈ ਕੰਮ ਨਹੀਂ ਹੈ। ਇਸ ਦੇ ਯਾਰ ਦੋਸਤ ਇਸ ਦੇ ਇਰਦ ਗਿਰਦ ਗੋਪੀਆਂ ਵਾਂਗ ਬੈਠੇ ਰਹਿੰਦੇ ਹਨ ਅਤੇ ਇਹ ਕਾਨ੍ਹ ਕਨ੍ਹਈਆ ਬਣਿਆ, ਉਨ੍ਹਾਂ ਵਿਚ ਬੈਠਾ ਰਹਿੰਦਾ ਹੈ। ਉਹ ਸ਼ਹਿਰ ਦੇ ਪ੍ਰਸਿੱਧ ਸਾਹਿਤਕਾਰ ਤੇ ਪੱਤਰਕਾਰ ਹੁੰਦੇ ਹਨ,

ਇਸ ਲਈ ਉਹ ਕਹਿਣ ਤੋਂ ਸੰਗਦੇ ਹਨ। ਗੱਪਾਂ ਮਾਰਨੀਆਂ ਅਤੇ ਚਾਹਾਂ ਪੀਣੀਆਂ ਇਨ੍ਹਾਂ ਦਾ ਮੁਖ ਕੰਮ ਹੈ। ਦਫ਼ਤਰ ਦੇ ਵਕਤ ਦੀ ਇਸ ਨੂੰ ਕੋਈ ਪ੍ਰਵਾਹ ਨਹੀਂ।"

ਰੋਜ਼-ਰੋਜ਼ ਅਜਿਹੀਆਂ ਸ਼ਿਕਾਇਤਾਂ ਨੂੰ ਸੁਣ ਕੇ, ਖਨੂਜਾ ਨੇ ਦਫ਼ਤਰ ਸੁਪ੍ਰਿੰਟੈਂਡੈਂਟ ਨੂੰ ਪੁੱਛਿਆ, "ਚਾਹ ਦੇ ਬਿੱਲ ਸੰਸਥਾ ਦੇ ਨਾਂ ਪੈਂਦੇ ਹਨ, ਜਾਂ ਉਹ ਆਪਣੀ ਜੇਬ ਵਿਚੋਂ ਸਾਰਾ ਖਰਚਾ ਕਰਦਾ ਹੈ?"

"ਜੀ ਆਪਣੀ ਜੇਬ ਵਿਚੋਂ।" ਸੁਪ੍ਰਿੰਟੈਂਡੈਂਟ ਨੇ ਮਿਨਮਿਨ ਕੀਤੀ।

"ਉਸ ਨੂੰ ਤਾਂ ਬਹੁਤ ਥੋੜ੍ਹੀ ਤਨਖਾਹ ਮਿਲਦੀ ਹੈ, ਫੇਰ ਇਹ ਖਰਚਾ ਕਿਵੇਂ ਚਲਦਾ ਹੈ?" ਖਨੂਜਾ ਨੇ ਪੁੱਛਿਆ।

"ਜੀ! ਉਹ ਸਿਖਿਆ ਵਿਭਾਗ ਦਾ ਰੀਟਾਇਰਡ ਕਰਮਚਾਰੀ ਹੈ, ਉਥੋਂ ਉਸਨੂੰ ਪੈਨਸ਼ਨ ਮਿਲਦੀ ਹੈ ਅਤੇ ਇਹ ਵੀ ਸੁਣਨ ਵਿਚ ਆਇਆ ਹੈ ਕਿ ਇਹ ਪੁਰਾਣਾ ਆਜ਼ਾਦੀ ਦਾ ਘੁਲਾਟੀਆ ਹੈ, ਇਸ ਸਨਮਾਣ ਪੈਨਸ਼ਨ ਵੀ ਇਸ ਨੂੰ ਪ੍ਰਾਪਤ ਹੈ।" ਸੁਪ੍ਰਿੰਟੈਂਡੈਂਟ ਨੇ ਖਨੂਜਾ ਦੇ ਕੰਨਾਂ ਵਿਚ ਫੁਸਫੁਸਾਇਆ।

"ਇਨ੍ਹਾਂ ਕਾਰਨਾਂ ਕਰਕੇ ਹੀ ਉਹ ਦਫ਼ਤਰ ਦੇ ਕਿਸੇ ਅਧਿਕਾਰੀ ਦੀ ਪ੍ਰਵਾਹ ਨਹੀਂ ਕਰਦਾ। ਆਪਣੇ ਆਪ ਨੂੰ ਹੀ ਖ਼ੁਦਾ ਸਮਝਦਾ ਹੈ।" ਸੁਪ੍ਰਿੰਟੈਂਡੈਂਟ ਨੇ ਹੋਰ ਕਿਹਾ।

"ਉਸ ਦੇ ਕੰਮ ਵਿਚ ਕੋਈ ਨੁਕਸ?" ਖਨੂਜਾ ਨੇ ਪੁੱਛਿਆ।

"ਜੀ ਬਿਲਕੁਲ ਨਹੀਂ। ਸਗੋਂ ਦਫ਼ਤਰ ਵਿਚ ਉਹ ਇਕੱਲਾ ਕਰਮਚਾਰੀ ਹੈ ਜਿਸਨੂੰ ਚਾਰ ਜ਼ਬਾਨਾਂ—ਪੰਜਾਬੀ, ਉਰਦੂ, ਹਿੰਦੀ ਅਤੇ ਅੰਗਰੇਜ਼ੀ—ਬਹੁਤ ਚੰਗੀ ਤਰ੍ਹਾਂ ਆਉਂਦੀਆਂ ਹਨ।" ਖਤ-ਕਿਤਾਬਤ ਵਿਭਾਗ ਦੇ ਮੁਖੀ ਨੇ ਕਿਹਾ, "ਮੈਨੂੰ ਜਦੋਂ ਵੀ ਕੋਈ ਮੁਸ਼ਕਿਲ ਆਉਂਦੀ ਹੈ, ਮੈਂ ਉਸ ਪਾਸ ਜਾਂਦਾ ਹਾਂ ਤੇ ਕੁਝ ਕੁ ਮਿੰਟਾਂ ਵਿਚ ਹੀ, ਉਹ ਉਸ ਨੂੰ ਹੱਲ ਕਰ ਦੇਂਦਾ ਹੈ।"

ਖਨੂਜਾ ਸਾਹਿਬ ਇਹੋ ਜਿਹੀਆਂ ਵਿਰੋਧਾਭਾਸ ਵਾਲੀਆਂ ਗੱਲਾਂ ਸੁਣਕੇ ਇਸ ਕਰਮਚਾਰੀ ਬਾਰੇ ਕੋਈ ਨਿਰਣਾ ਨਾ ਲੈ ਸਕਿਆ। ਪਰ ਉਸਦੇ ਮਨ ਵਿਚ ਇਕ ਚੁੱਭਣ, ਇਕ ਟੀਸ ਜ਼ਰੂਰ ਸੀ। ਉਸਦੇ ਪ੍ਰਧਾਨ-ਅਭਿਮਾਨ ਤੇ ਇਕ ਚੋਟ ਸੀ, ਜਿਸਨੂੰ ਉਹ ਸਹਿਣ ਨਹੀਂ ਸੀ ਕਰ ਪਾ ਰਿਹਾ।

ਇਸੇ ਲਈ ਸ਼ਾਇਦ ਉਸ ਦਿਨ, ਖਨੂਜਾ ਸਾਹਿਬ ਨੇ, ਉਸਨੂੰ ਪ੍ਰੇਸ਼ਾਨ ਕਰਨ ਵਾਸਤੇ ਹੀ, ਉਸਨੂੰ ਖ਼ਾਲੀ ਪਈ ਕੁਰਸੀ ਤੇ ਬੈਠਣ ਤਕ ਲਈ ਨਹੀਂ ਕਿਹਾ ਸੀ ਅਤੇ ਆਉਂਦਿਆਂ ਹੀ ਡਾਂਟਣਾ-ਫਾਂਟਣਾ ਸ਼ੁਰੂ ਕਰ ਦਿੱਤਾ ਸੀ, ਹਾਲਾਂ ਕਿ ਉਸ ਤੋਂ ਘਟ ਉਮਰ ਦੇ ਅਤੇ ਬਹੁਤ ਹੀ ਘਟ ਵਿਦਿਅਕ ਯੋਗਤਾ ਦੇ ਕਰਮਚਾਰੀ ਪ੍ਰਧਾਨ ਸਾਹਿਬ ਦੇ ਇਰਦ-ਗਿਰਦ ਕੁਰਸੀਆਂ ਤੇ ਬੈਠੇ ਹੋਏ ਸਨ।

ਖਨੂਜਾ ਸਾਹਿਬ ਨੇ ਉਸਨੂੰ ਵੀਹ-ਪੰਝੀ ਮਿਨਟ ਖੜਾ ਰੱਖਣ ਤੋਂ ਬਾਅਦ, ਔਖੇ ਹੋ ਕੇ ਪੁੱਛਿਆ", "ਤੂੰ ਕੰਮ ਕੀ ਕਰਦਾ ਹੈਂ?"

ਇਹ ਸੁਆਲ ਸੁਣਕੇ ਉਹ ਅੰਦਰੋਂ ਸੜ-ਬਲ ਗਿਆ ਪਰ ਉੱਪਰੋਂ ਸਾਊਪੁਣੇ ਦਾ ਮਖੌਟਾ ਕਾਇਮ ਰੱਖਕੇ ਕਿਹਾ, "ਮੇਰੇ ਜ਼ਿੰਮੇ ਦਫ਼ਤਰ ਨੇ ਅਮੁੱਕ ਕੰਮ ਲਾਇਆ ਹੋਇਆ ਹੈ ਅਤੇ ਮੈਂ ਉਹ ਹੀ ਕਰਦਾ ਹਾਂ।"

"ਅੱਛਾ, ਮੈਨੂੰ ਤੇ ਪਤਾ ਹੀ ਨਹੀਂ ਅਤੇ ਨਾ ਹੀ ਤੂੰ ਮੈਨੂੰ ਕਦੇ ਮਿਲਕੇ ਕੁਝ ਦੱਸਿਆ ਹੈ, ਹਾਲਾਂ ਕਿ ਮੈਨੂੰ ਪ੍ਰਧਾਨ ਬਣਿਆਂ ਸਾਲ ਕੁ ਹੋਣ ਲੱਗਾ ਹੈ।" ਖਨੂਜਾ ਨੇ ਕੌੜਿਆ ਕੇ ਕਿਹਾ।

"ਮੈਨੂੰ ਆਪਣਾ ਕੰਮ, ਆਜ਼ਾਦਾਨਾ ਤੌਰ ਤੇ ਕਰਨ ਦਾ ਅਧਿਕਾਰ ਤੁਹਾਡੇ ਤੋਂ ਪਹਿਲਾਂ ਬਣੇ ਦੋਹਾਂ ਪ੍ਰਧਾਨਾਂ ਦੇ ਰੱਖਿਆ ਹੈ, ਉਸੇ ਅਨੁਸਾਰ ਮੈਂ ਕੰਮ ਕਰ ਰਿਹਾ ਹਾਂ।" ਫੇਰ ਉਸਨੇ ਸੁਪ੍ਰਿੰਟੈਂਡੈਂਟ ਵੱਲ ਇਸ਼ਾਰਾ ਕਰਕੇ ਕਿਹਾ, "ਇਨ੍ਹਾਂ ਨੇ ਵੀ ਮੈਨੂੰ ਅੱਜ ਤੱਕ ਕੋਈ ਇਸ਼ਾਰਾ ਵੀ ਨਹੀਂ ਕੀਤਾ ਕਿ ਮੇਰੇ ਪਹਿਲੇ ਕੰਮ-ਢੰਗ ਵਿਚ ਕੋਈ ਤਬਦੀਲੀ ਕਰ ਦਿੱਤੀ ਗਈ ਹੈ।"

"ਇਹ ਗੱਲ ਹੈ।" ਖਨੂਜਾ ਨੇ ਕਿਹਾ, ਪਰ ਸੁਪ੍ਰਿੰਟੈਂਡੈਂਟ ਚੁੱਪ ਹੀ ਰਿਹਾ?

ਉਸ ਨੇ ਹੋਰ ਕਿਹਾ, "ਰਾਜਪਾਲ ਅਤੇ ਕੇਂਦਰੀ ਮੰਤਰੀਆਂ ਨੂੰ ਲਿਖੀਆਂ ਚਿੱਠਆਂ ਤੇ ਹੀ ਪ੍ਰਧਾਨ ਸਾਹਿਬਾਨ ਦੇ ਦਸਤਖ਼ਤ ਹੀ ਮੈਂ ਕਰਾਉਂਦਾ ਹਾਂ। ਬਾਕੀ ਅਫ਼ਸਰਾਂ ਨੂੰ, ਮੈਂ ਆਪਣੇ ਨਾਂ ਥੱਲੇ ਹੀ ਚਿੱਠੀਆਂ ਲਿਖਦਾ ਹਾਂ"

"ਜਦੋਂ ਤੋਂ ਮੈਂ ਪ੍ਰਧਾਨ ਬਣਿਆਂ ਹਾਂ, ਉਦੋਂ ਤੋਂ ਤੂੰ ਕੋਈ ਚਿੱਠੀ ਰਾਜਪਾਲ ਜਾਂ ਕਿਸੇ ਕੇਂਦਰੀ ਮੰਤਰੀ ਨੂੰ ਨਹੀਂ ਲਿਖੀ, ਕੀ ਇਹ ਠੀਕ ਹੈ?" ਖਨੂਜਾ ਨੇ ਖਿੱਝ ਕੇ ਕਿਹਾ।

"ਜੀ, ਮੂਲ ਚਿੱਠੀ ਬਿਲਕੁਲ ਨਹੀਂ ਲਿਖੀ ਅਤੇ ਯਾਦ-ਦਹਾਨੀ ਪੱਤਰਾਂ ਦੇ ਦਸਤਖ਼ਤ ਕਰਨ ਦਾ ਅਧਿਕਾਰ ਮੇਰੇ ਪਾਸ ਹੀ ਹੈ।" ਉਸਨੇ ਸਹਿਜ ਰੂਪ ਵਿਚ ਸਪੱਸ਼ਟਤਾ ਦਿੱਤੀ।

ਉਸਨੇ ਫੇਰ ਕਿਹਾ, "ਜੇ ਹੁਕਮ ਕਰੋ, ਤਾਂ ਅੱਜ ਜਿਨ੍ਹਾਂ ਫਾਈਲਾਂ ਤੇ ਮੈਂ ਕਾਰਵਾਈ ਕੀਤੀ ਹੈ, ਉਹ ਪੇਸ਼ ਕਰ ਦਿਆਂ।"

"ਠੀਕ ਹੈ। ਤੂੰ ਫਾਇਲਾਂ ਲੈ ਆ।" ਖਨੂਜਾ ਨੇ ਕਿਹਾ।

ਉਸ ਨੇ ਪਾਸ ਖੜੋਤੇ ਸੇਵਾਦਾਰ ਨੂੰ ਟਾਈਪ ਸੈਕਸ਼ਨ

'ਚ ਭੇਜਿਆ। ਉਹ ਫਾਈਲਾਂ ਲੈ ਆਇਆ।

ਉਸੇ ਸਮੇਂ ਚਾਰ-ਪੰਜ ਚੁਣੇ ਹੋਏ ਤੇ ਇਕ ਨਾਮਜ਼ਦ ਡਾਇਰੈਕਟ ਪ੍ਰਧਾਨ ਸਾਹਿਬ ਦੇ ਕਮਰੇ ਵਿਚ ਆ ਵੜੇ। ਉਨ੍ਹਾਂ ਨਾਲ ਕੁਝ ਅਜਿਹੀਆਂ ਕੰਪਨੀਆਂ ਦੇ ਅਫਸਰ ਵੀ ਸਨ, ਜਿਨ੍ਹਾਂ ਨਾਲ ਇਸ ਸੰਸਥਾ ਦਾ ਕਾਰੋਬਾਰੀ ਸੰਬੰਧ ਹੈ।

ਪ੍ਰਧਾਨ ਨੇ ਕਿਸੇ ਵੀ ਫਾਈਲ ਨੂੰ ਵੇਖੇ ਬਿਨਾਂ ਹੀ ਕਹਿ ਦਿੱਤਾ, "ਕਲ੍ਹ"।

ਉਸ ਫਾਈਲਾਂ ਚੁੱਕੀਆਂ ਅਤੇ ਆਪਣੀ ਸੀਟ ਤੇ ਆ ਬੈਠਾ।

ਉਸ ਨੇ ਕੁਝ ਅਜਿਹੀਆਂ ਫਾਈਲਾਂ ਦੀ ਚੋਣ ਕੀਤੀ, ਜਿਨ੍ਹਾਂ ਦੀ ਆਰੰਭਕ ਚਿੱਠੀ ਤੇ ਪਹਿਲੇ ਦੋਹਾਂ ਪ੍ਰਧਾਨਾਂ ਵਿਚੋਂ ਕਿਸੇ ਇਕ ਦੇ ਦਸਤਖਤ ਸਨ ਅਤੇ ਯਾਦ-ਦਹਾਨੀ ਦੇ ਪੱਤਰਾਂ ਤੇ ਉਸ ਦੇ ਆਪਣੇ।

ਉਸ ਦੇ ਹੱਥ ਇਕ ਤਿੰਨ ਸਾਲਾਂ ਪੁਰਾਣਾ ਪੱਤਰ ਵੀ ਲੱਗ ਗਿਆ, ਜਿਸ ਦੇ ਆਧਾਰ ਤੇ ਉਹ ਸਾਰੀਆਂ ਚਿੱਠੀਆਂ ਲਿਖੀਆਂ ਗਈਆਂ ਸਨ।

ਅਗਲੇ ਦਿਨ ਜਦੋਂ ਉਹ ਪ੍ਰਧਾਨ ਪਾਸ ਪੁੱਜਾ, ਤਾਂ ਉਸ ਦੇ ਹੱਥ ਵਿਚ ਉਹ ਹੀ ਸਰਕਾਰੀ ਪੱਤਰ ਸੀ, ਜਿਸ ਦੀ ਬੁਨਿਆਦ ਤੇ ਉਹ ਫਾਈਲਾਂ ਬਣਾਈਆਂ ਗਈਆਂ ਸਨ।

ਖਨੂਜਾ ਨੇ ਉਸ ਦੇ ਹੱਥ ਵਿਚ ਫੜੇ ਕਾਗਜ਼ ਵੱਲ ਇਸ਼ਾਰਾ ਕਰ ਕੇ ਪੁੱਛਿਆ, "ਇਹ ਕੀ ਹੈ?"

"ਇਕ ਸਰਕਾਰੀ ਪੱਤ੍ਰ। ਜਿਸ ਦੇ ਆਧਾਰ ਤੇ, ਇਹ ਸਾਰੀਆਂ ਚਿੱਠੀਆਂ ਲਿਖੀਆਂ ਗਈਆਂ ਹਨ।

"ਲਿਆ ਦਿਖਾ।"

"ਔਹ ਲਉ।"

ਖਨੂਜਾ ਦਾ ਧਿਆਨ ਚਿੱਠੀ ਦੀ ਤਾਰੀਖ ਵਲ ਗਿਆ। ਉਸ ਨੂੰ ਪੜ੍ਹਕੇ ਉਹ ਭੜਕ ਉੱਠਿਆ, "ਤਿੰਨ ਸਾਲ ਪੁਰਾਣੀ ਚਿੱਠੀ, ਤੂੰ ਮੈਨੂੰ ਅੱਜ ਦਿਖਾ ਰਿਹਾ ਹੈਂ? ਜਾਹ ਮੈਂ ਤੈਨੂੰ ਇਸੇ ਜੁਰਮ ਵਿਚ ਸਸਪੈਂਡ ਕਰਦਾ ਹਾਂ।"

"ਧੰਨਵਾਦ। ਮੁਅਤਲੀ ਦੇ ਆਰਡਰ ਭੇਜ ਦੇਣਾ।" ਤੇ ਫੇਰ ਉਹ ਬੁੜਬੁੜਾਇਆ, "ਭਲਾ ਹੋਇਆ, ਮੇਰਾ ਚਰਖਾ ਟੁੱਟਾ, ਜਿੰਦ ਅਜ਼ਾਬੋ ਛੁੱਟੀ।"

ਫੇਰ ਉਸ ਆਪ ਲਿਆਂਦੀਆਂ ਸਾਰੀਆਂ ਫਾਈਲਾਂ ਪ੍ਰਧਾਨ ਦੀ ਮੇਜ਼ ਤੋਂ ਚੁੱਕੀਆਂ ਅਤੇ ਮੁਸਕਰਾਕੇ ਨਮਸਕਾਰ ਕਹਿ ਕੇ ਕਮਰਿਓਂ ਬਾਹਰ ਨਿਕਲ ਗਿਆ।

ਉਸ ਦੇ ਬਾਹਰ ਨਿਕਲਦਿਆਂ ਹੀ ਪ੍ਰਧਾਨ ਦੇ ਸਾਹਮਣੇ ਮੇਜ਼ ਤੇ ਪਏ ਟੈਲੀਫੋਨ ਦੀ ਘੰਟੀ ਖੜਕੀ। ਪ੍ਰਧਾਨ ਨੇ ਹੱਥ ਵਧਾ ਕੇ ਚੋਂਗੇ ਨੂੰ ਚੁਕਿਆ ਤੇ ਕੰਨ ਨਾਲ ਲਾਕੇ "ਹੈਲੋ" ਕਿਹਾ।

ਫੇਰ ਉਸ ਵਲ ਪ੍ਰਧਾਨ ਨੇ ਅਰਦਲੀ ਨੂੰ ਭੇਜ ਦਿੱਤਾ ਅਤੇ ਉਸ ਦੇ ਆਉਂਦਿਆਂ ਹੀ ਪ੍ਰਧਾਨ ਨੇ ਕਿਹਾ, "ਤੁਹਾਡਾ ਫੂਨ ਹੈ।"

ਉਸ ਨੇ ਚੋਂਗਾ ਫੜਕੇ ਕੰਨ ਨਾਲ ਲਾਇਆ ਅਤੇ ਦੂਜੇ ਪਾਸਿਓਂ ਗੱਲ ਸੁਣਕੇ ਉਸ ਕਿਹਾ, "ਮੈਨੂੰ ਸਸਪੈਂਡ ਕਰ ਦਿੱਤਾ ਗਿਆ ਹੈ, ਕਲ੍ਹ ਮੈਂ ਵਾਪਸ ਅਮੁਕ ਅਖਬਾਰ ਦੀ ਐਡੀਟਰੀ ਸੰਭਾਲ ਰਿਹਾ ਹਾਂ। ਬਾਕੀ ਮੈਂ ਸਾਰੀ ਗੱਲ ਤੁਹਾਡੇ ਨਾਲ ਉਸ ਦਫਤਰੋਂ ਹੀ ਕਰਾਂਗਾ। ਇਥੋਂ ਨਹੀਂ।"

ਦੂਜੇ ਪਾਸਿਉਂ ਆਵਾਜ਼ ਆਈ, "ਅੱਜ ਸ਼ਾਮ ਦੇ ਸੱਤ ਵਜੇ ਹੀ ਮੇਰੇ ਪਾਸ ਆ ਜਾਓ ਜ਼ਰੂਰ ਗੱਲ ਕਰਨੀ ਹੈ। ਮੇਰੀ ਸਲਾਹ ਤੋਂ ਬਗੈਰ ਕੁਝ ਨਹੀਂ ਕਰਨਾ।"

"ਜੀ ਬਹੁਤ ਅੱਛਾ! ਮੈਂ ਨਿਸਚਿਤ ਵਕਤ ਤੇ ਪੁੱਜ ਜਾਂ ਗਾ।" ਕਹਿ ਕੇ, ਉਹ ਪ੍ਰਧਾਨ ਦੇ ਕਮਰਿਉਂ, ਚੋਂਗਾ ਕ੍ਰੈਡਲ ਤੇ ਰੱਖਕੇ ਬਾਹਰ ਨਿਕਲ ਗਿਆ।

ਉਸ ਦੇ ਮਨ ਵਿਚ ਅਰਦਲੀ ਦੀ ਗੱਲ ਘੁੰਮ ਰਹੀ ਸੀ ਕਿ ਟੈਲੀਫੂਨ ਕਿਸੇ ਵੱਡੇ ਬੰਦੇ ਦਾ ਹੈ। ਜ਼ਿਸ ਅੱਗੇ ਪ੍ਰਧਾਨ ਯਈਂ ਯਈਂ ਕਰ ਰਿਹਾ ਸੀ ਅਤੇ ਕੁਝ ਕੁਝ ਉਖੜਿਆ-ਉਖੜਿਆ ਵੀ ਲੱਗ ਰਿਹਾ ਸੀ।

ਸ਼ਾਮ ਦੇ ਵਕਤ ਦੀ ਮੁਲਾਕਾਤ ਦੀ ਗੱਲ, ਪ੍ਰਧਾਨ ਨੂੰ ਹਜ਼ਮ ਨਹੀਂ ਸੀ ਹੋ ਰਹੀ। ਉਸਦੀ ਸਿੱਟੀ ਭੁੱਲ ਗਈ। ਉਸਨੇ ਸਟੈਨੋ ਨੂੰ ਬੁਲਾਇਆ ਅਤੇ ਕਿਹਾ, "ਜਸਵੰਤ ਕੁਮਾਰ ਦੇ ਸਸਪੈਂਡ ਕਰਨ ਦੀ ਚਿੱਠੀ ਟਾਈਪ ਨਹੀਂ ਕਰਨੀ। ਇਸ ਮੁਆਮਲੇ ਤੇ ਅਜੇ ਕੁਝ ਹੋਰ ਸੋਚ-ਵਿਚਾਰ ਦੀ ਲੋੜ ਹੈ।... ...ਸ਼ਾਇਦ ਇਸ ਦੀ ਲੋੜ ਹੀ ਨਾ ਪਵੇ।"

ਸਟੈਨੋ ਆਪਣੇ ਕਮਰੇ ਵਿਚ ਆਪਣੀ ਜਗ੍ਹਾ ਜਾ ਬੈਠਾ ਅਤੇ ਖਨੂਜਾ ਸਾਹਿਬ ਸੋਚਦੇ ਰਹਿ ਗਏ ਕਿ ਜਸਵੰਤ ਕੁਮਾਰ ਦੀ ਇਤਨੇ ਵੱਡੇ ਬੰਦਿਆ ਨਾਲ ਜ਼ਾਤੀ ਸਾਂਝ ਹੈ, ਮੈਨੂੰ ਤਾਂ ਕਿਸੇ ਦੱਸਿਆ ਹੀ ਨਹੀਂ। ਨਹੀਂ ਤੇ ਮੇਰੀ ਬੜੀ ਹੇਠੀ ਹੋਣੀ ਸੀ।

ਉਹ ਦੋਹਾਂ ਹੱਥਾਂ ਵਿਚ ਸਿਰ ਫੜਕੇ ਬਹਿ ਗਿਆ।

+

# ਅਲਮੀਨੀਅਮ ਦੇ ਬਰਤਨ ਤੇ ਭੋਜਨ

ਹੁਣੇ ਹੁਣੇ ਬ੍ਰਿਟੇਨ ਤੇ ਸ੍ਰੀਲੰਕਾ ਵਿਚ ਜਿਹੜੀ ਜਾਂਚ ਪੜਤਾਲ ਕੀਤੀ ਗਈ ਹੈ ਉਸ ਤੋਂ ਪਤਾ ਲਗਾ ਹੈ ਕਿ ਅਲਮੀਨੀਅਮ ਦੇ ਬਰਤਨਾਂ ਵਿਚ ਭੋਜਨ ਪਕਾਉਣ ਸਮੇਂ ਅਲਮੀਨੀਅਮ ਦੇ ਕਣ ਵਿਚ ਘੁਲ ਜਾਂਦੇ ਹਨ। ਚਾਹ ਬਨਾਉਣ ਸਮੇਂ ਵੀ ਇਹ ਅਮਲ ਜਾਰੀ ਰਹਿੰਦਾ ਹੈ।

ਇਸ ਨਾਲ ਅਲਮੀਨੀਅਮ ਦੇ ਕਣ ਕਾਫੀ ਮਾਤਰਾ ਵਿਚ ਘੁਲ ਜਾਂਦੇ ਹਨ।

ਸ੍ਰੀਲੰਕਾ ਦੀ ਰੋਹਨਾ ਯੂਨੀਵਰਸਿਟੀ ਦੇ ਵਿਗਿਆਨਕਾਂ ਨੇ ਖੋਜ ਪੜਤਾਲ ਸਮੇਂ ਇਹ ਪਤਾ ਲਾਇਆ ਕਿ ਅਲਮੀਨੀਅਮ ਦੇ ਬਰਤਨ ਵਿਚ ਬਣੀ ਚਾਹ ਆਦਮੀ ਦੇ ਦਿਮਾਗ ਤੇ ਬੁਰਾ ਅਸਰ ਪੈਦਾ ਕਰਦੀ ਹੈ ਜੇਕਰ ਅਲਮੀਨੀਅਮ ਦੇ ਬਰਤਨ ਵਿਚ ਫਲੋਰਾਇਡ ਨਾਲ ਯੁਕਤ ਪਾਣੀ ਉਬਾਲਿਆ ਜਾਵੇ ਤਾਂ ਅਲਮੀਨੀਅਮ ਵੀ ਵਧ ਮਾਤਰਾ ਵਿਚ ਘੁਲ ਜਾਂਦਾ ਹੈ। ਜੇ ਪਾਣੀ ਵਿਚ ਫਲੋਰਾਈਡ ਦੀ ਮਾਤਰਾ ਇਕ ਬੀ ਪੀ ਐਮ (ਦਸ ਲਖਵਾਂ ਹਿਸਾ) ਹੋਵੇ ਤਾਂ ਅਲਮੀਨੀਅਮ ਦੇ ਬਰਤਨ ਵਿਚ ਉਬਲਣ ਸਮੇਂ ਇਸ ਵਿਚ ੨੨੦ ਬੀ.ਪੀ.ਐਮ.ਅਲਮੀਨੀਅਮ ਦਾ ਹਿੱਸਾ ਘੁਲ ਜਾਂਦਾ ਹੈ। ਜੇਕਰ ਫਲੋਰਾਈਡ ਮਿਲੇ ਪਾਣੀ ਨੂੰ ਜ਼ਿਆਦਾ ਦੇਰ ਉਬਾਲਿਆ ਜਾਵੇ ਤਾਂ ਇਸ ਵਿਚ ਅਲਮੀਨੀਅਮ ਦੇ ਘੁਲਣ ਦੀ ਮਾਤਰਾ ੬੦੦ ਬੀ. ਪੀ. ਐਮ. ਤਕ ਪੁਜ ਸਕਦੀ ਹੈ। ਇਹ ਜਾਣਕਾਰੀ ਨੇਚਰ ਨਾਂ ਦੇ ਰਸਾਲੇ ਨੇ ਆਪਣੇ ਇਕ ਅੰਕ ਵਿਚ ਦਿਤੀ ਹੈ।

ਇਸ ਜਾਂਚ ਤੋਂ ਇਸ ਦੇ ਸਿਟੇ ਸਾਡੇ ਲਈ ਵਧ ਤੋਂ ਵਧ ਮਹਤਵ ਪੂਰਣ ਹਨ ਕਿਉਂਕਿ ਸਾਡੇ ਦੇਸ਼ ਵਿਚ ਚਾਹ ਵਧ ਤੋਂ ਵਧ ਪੀਤੀ ਜਾਂਦੀ ਹੈ ਤੇ ਸਾਰੇ ਦੇਸ਼ ਵਿਚ ਚਾਹ ਤਿਆਰ ਕਰਨ ਲਈ ਅਲਮੀਨੀਅਮ ਦੇ ਬਰਤਨਾਂ ਦੀ ਵਰਤੋਂ ਵਧ ਤੋਂ ਵਧ ਕੀਤੀ ਜਾਂਦੀ ਹੈ।

ਇਸ ਦੇ ਨਾਲ ਨਾਲ ਸਾਡੇ ਦੇਸ਼ ਵਿਚ ਚਾਹ ਬਨਾਉਣ ਲਈ ਜਿਸ ਜਲ ਦੀ ਵਰਤੋਂ ਕੀਤੀ ਜਾਂਦੀ ਹੈ ਉਸ ਵਿਚ ਫਲੋਰਾਈਡ ਦੀ ਮਾਤਰਾ ਵੀ ਵਧ ਤੋਂ ਵਧ ਮੌਜੂਦ ਹੁੰਦੀ ਹੈ। ਭਾਰਤ ਦੇ ਕਰੀਬ ਕਰੀਬ ਨੌਂ ਰਾਜਾਂ ਉੜੀਸਾ, ਬਿਹਾਰ, ਮਧ ਪ੍ਰਦੇਸ਼, ਰਾਜਸਥਾਨ, ਕਰਨਾਟਕ, ਮਹਾਂਰਾਸ਼ਟਰ, ਗੁਜਰਾਤ, ਹਰਿਆਣਾ ਤੇ ਦਿੱਲੀ ਵਿਚਲੇ ਜ਼ਮੀਨ ਹੇਠਲੇ ਜਲ ਵਿਚ ਫਲੋਰਾਈਡ ਦੀ ਮਾਤਰਾ ੨ ਤੋਂ ਲੈ ਕੇ ੩੦ ਬੀ.ਪੀ.ਐਮ. ਤਕ ਪਾਈ ਜਾਂਦੀ ਹੈ। ਇਸੇ ਕਾਰਨ ਇਹਨਾਂ ਰਾਜਾਂ ਵਿਚ ਫਲੋਰੋਸਿਜ ਨਾਂ ਦੀ ਬੀਮਾਰੀ ਦਾ ਪ੍ਰਭਾਵ ਸਭ ਤੋਂ ਜ਼ਿਆਦਾ ਹੈ।

ਅਲਮੀਨੀਅਮ ਦੇ ਬਰਤਨਾਂ ਵਿਚ ਕੌਫੀ ਦੀ ਤਿਆਰੀ ਵੀ ਸੁਰਖਿਅਤ ਨਹੀਂ ਕਿਉਂਕਿ ਇਸ ਨਾਲ ਕੌਫੀ ਦਾ ਰੰਗ ਅਤੇ ਸਵਾਦ ਦੋਵੇਂ ਬਦਲ ਜਾਂਦੇ ਹਨ। ਇਸ ਲਈ ਇਹ ਲੋਕਾਂ ਦੇ ਪੇਟ ਵਿਚਲੀਆਂ ਬੀਮਾਰੀਆਂ ਨੂੰ ਜਨਮ ਦਿੰਦਾ ਹੈ।

ਵਿਗਿਆਨੀਆਂ ਅਨੁਸਾਰ ਸਰੀਰ ਵਿਚ ਅਲਮੀਨੀਅਮ ਦੇ ਜ਼ਿਆਦਾ ਮਿਕਦਾਰ ਦੇ ਸਰੀਰ ਵਿਚ ਜਾਣ ਨਾਲ ਦਿਮਾਗ ਦੀਆਂ ਸ਼ੀਰਾਨੀਆਂ ਨਸ਼ਟ ਹੋ ਜਾਂਦੀਆਂ ਹਨ। ਇਸ ਨਾਲ ਮਨੁਖੀ ਦਿਮਾਗ ਦੀ ਸੋਚਣ ਤੇ ਫੈਸਲੇ ਲੈਣ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ ਜਾਂ ਘਟ ਹੋ ਜਾਂਦੀ ਹੈ।

ਇਸ ਗਲ ਦਾ ਵੀ ਹੁਣ ਪਤਾ ਲਗਾ ਹੈ ਕਿ ਅਲਮੀਨੀਅਮ ਦਿਮਾਗ ਨੂੰ ਹੋਰ ਪਖੋਂ ਵੀ ਨੁਕਸਾਨ ਪੁਚਾਂਦਾ ਹੈ ਇਸ ਨਾਲ ਐਲ ਜ਼ਮੀਰ ਨਾਂ ਦਾ ਰੋਗ ਦਿਮਾਗ ਨੂੰ ਲਗ ਜਾਂਦਾ ਹੈ। ਜਿਹੜਾ ਸੋਚ ਸ਼ਕਤੀ ਨੂੰ ਨਸ਼ਟ ਕਰ ਦਿੰਦਾ ਹੈ।

ਪਰ ਆਮ ਭਾਰਤੀ ਘਰਾਂ ਵਿਚ ਭੋਜਨ ਤੇ ਚਾਹ ਤਿਆਰ ਕਰਨ ਲਈ ਅਲਮੀਨੀਅਮ ਦੇ ਹੀ ਬਰਤਨ ਵਰਤੇ ਜਾਂਦੇ ਹਨ ਕਿਉਂਕਿ ਇਹ ਸਸਤੇ ਹੁੰਦੇ ਹਨ ਤੇ ਹਲਕੇ ਵੀ ਹੁੰਦੇ ਹਨ, ਜਲਦੀ ਗਰਮ ਵੀ ਹੋ ਜਾਂਦੇ ਹਨ। ਗਰਮੀਆਂ ਵਿਚ ਅਸਾਨੀ ਨਾਲ ਵਰਤੇ ਵੀ ਜਾ ਸਕਦੇ ਹਨ। ਪੁਰਾਣੇ ਬਰਤਨ ਵੀ ਅਸਾਨੀ ਨਾਲ ਵਿਕ ਜਾਂਦੇ ਹਨ।

ਅਲਮੀਨੀਅਮ ਬੜੀ ਕ੍ਰਿਆਸ਼ੀਲ ਧਾਤ ਹੈ ਇਸ ਲਈ ਟਮਾਟਰ, ਨਿੰਬੂ, ਇਮਲੀ, ਸਿਰਕਾ, ਫਲਾਂ ਦੇ ਰਸ ਆਦਿ ਦਾ ਇਸ 'ਤੇ ਅਸਰ ਹੋ ਜਾਂਦਾ ਹੈ।

ਸਧਾਰਨ ਸਥਿਤੀ ਵਿਚ ਵੀ ਅਲਮੀਨੀਅਮ ਦੇ ਬਰਤਨ ਆਪਣੇ ਉਪਰ ਹਵਾ ਦੇ ਅਸਰ ਨਾਲ ਆਕਸਾਈਡ ਦੀ ਪਰਤ ਜਮਾ ਲੈਂਦੇ ਹਨ ਤੇ ਕੋਈ ਵੀ ਭੋਜਣ ਪਕਾਣ ਦੇ ਅਮਲ ਦੌਰਾਨ ਇਹ ਆਕਸਾਈਡ ਅਸਾਨੀ ਨਾਲ ਭੋਜਨ ਵਿਚ ਘੁਲ ਜਾਂਦੇ ਹਨ। ਇਸ ਲਈ ਅਲਮੀਨੀਅਮ ਦੇ ਬਰਤਨਾਂ ਵਿਚ ਪਕਾਇਆ ਭੋਜਨ ਸਿਹਤ ਲਈ ਹਾਨੀਕਾਰਕ ਸਿਧ ਹੁੰਦਾ ਹੈ। ਅਲਮੀਨੀਅਮ ਖਾਣ ਵਾਲੀਆਂ ਵਸਤਾਂ ਵਿਚ ਘੁਲ ਜਾਂਦੀ ਹੈ।

ਇਸ ਦੀ ਥੋੜ੍ਹੀ ਜਿਹੀ ਮਿਕਦਾਰ ਤਾਂ ਨੁਕਸਾਨ ਪਹੁੰਚਾਉਣ ਦੇ ਯੋਗ ਹੈ। ਦਿਲ ਦੀਆਂ ਮਾਸਪੇਸ਼ੀਆਂ 'ਚ ਜੰਮਿਆ ਅਲਮੀਨੀਅਮ ਦਿਲ ਲਈ ਘਾਤਕ ਸਿਧ ਹੁੰਦਾ ਹੈ।

ਡਾਕਟਰ ਪ੍ਰਿਟ ਬਰਨ ਨੇ ਬ੍ਰਿਟਿਸ਼ ਮੈਡੀਕਲ ਜਰਨਲ ਵਿਚ ਆਪਣੀ ਖੋਜ ਪੜਤਾਲ ਦੇ ਅਧਾਰ ਤੇ ਇਹ ਗਲ ਲਿਖੀ ਹੈ ਕਿ ੨੨ ਬਚਿਆਂ ਨੂੰ ਰੋਜ਼ਾਨਾ ਅਲਮੀਨੀਅਮ ਦੇ ਬਰਤਣ ਵਿਚ ਤਿਆਰ ਸੂਪ ਦਿਤਾ ਗਿਆ ਜਿਸ ਨਾਲ ਉਹ ਡਾਇਰੀਆਂ ਦੇ ਸ਼ਿਕਾਰ ਹੋ ਗਏ ਪਰ ਜਦ ਅਲਮੀਨੀਅਮ ਤੋਂ ਇਲਾਵਾ ਦੂਜੇ ਬਰਤਨਾਂ ਵਿਚ ਤਿਆਰ ਸੂਪ ਦਿਤਾ ਗਿਆ

ਤਾਂ ਉਹਨਾਂ ਦਾ ਡਾਇਰੀਆ ਰੋਗ ਖਤਮ ਹੋ ਗਿਆ। ਬਚਿਆਂ ਤੋਂ ਇਲਾਵਾ ਜਵਾਨਾਂ ਤੇ ਵੀ ਇਸ ਅਮਲ ਦਾ ਅਸਰ ਵੇਖਣ ਵਿਚ ਮਿਲਿਆ।

ਓਹੀਓ ਦੀ ਸਿਨਸਨਾਟੀ ਯੂਨੀਵਰਸਟੀ ਦੇ ਰਸਾਇਣ ਤੇ ਦਵਾ ਵਿਭਾਗ ਦੇ ਡਾਕਟਰ ਏ.ਪੀ. ਮੈਂਬੀਓ ਨੇ ਆਪਣੀ ਇਕ ਰੀਪੋਰਟ ਵਿਚ ਇਹ ਗਲ ਦਸੀ ਹੈ ਕਿ ਅਲਮੀਨੀਅਮ ਇਕ ਕ੍ਰਿਆਸ਼ੀਲ ਧਾਤ ਹੈ।ਸਾਡੇ ਸਧਾਰਨ ਭੋਜਨ ਵਿਚ ਜਿਹੜੇ ਤੱਤ ਬਿਲਕੁਲ ਘਟ ਹੁੰਦੇ ਹਨ, ਮਿਸਾਲ ਵਜੋਂ ਵਿਟਾਮਿਨ ਇਸ ਨਾਲ ਕ੍ਰਿਆਸ਼ੀਲ ਹੋ ਜਾਂਦੇ ਹਨ। ਇਹਨਾਂ ਵਿਚ ਇਸ ਕਿਸਮ ਦੀਆਂ ਤਬਦੀਲੀਆਂ ਪੈਦਾ ਕਰ ਦਿੰਦੇ ਹਨ ਜਿਸ ਨਾਲ ਇਹ ਸਰੀਰ ਲਈ ਲਾਹੇਵੰਦ ਨਹੀਂ ਰਹਿੰਦੇ।

ਲੰਡਨ ਦੀ ਚਾਰਿੰਗ ਕਰਾਸ ਹਸਪਤਾਲ ਦੀ ਡਾਕਟਰ ਸਿਡਨੀ ਸ਼ਾਹ ਨੇ ੧੯੭੨ ਵਿਚ ਬ੍ਰਿਟਿਸ਼ ਮੈਡੀਕਲ ਜਨਰਲ ਵਿਚ ਇਸ ਗਲ ਦੀ ਚੇਤਾਵਨੀ ਦਿਤੀ ਸੀ ਕਿ ਅਲਮੀਨੀਅਮ ਤੇ ਅਲਮੀਨੀਅਮ ਦੇ ਸਾਲਟਾਂ ਨੂੰ ਸਰੀਰ ਲਈ ਨੁਕਸਾਨ ਦੇਹ ਨਾ ਸਮਝਣਾ ਇਕ ਭੁਲ ਹੈ। ਅਲਮੀਨੀਅਮ ਦੇ ਬਰਤਨਾਂ ਦੀ ਲਗਾਤਾਰ ਵਰਤੋਂ ਦਿਲ ਦੇ ਰੋਗਾਂ ਤੇ ਮਾਸਪੇਸ਼ੀਆਂ ਲਈ ਹਾਨੀਕਾਰਕ ਹੈ।

ਅਲਮੀਨੀਅਮ ਦੇ ਬਰਤਨਾਂ ਵਿਚ ਨਮਕੀਨ ਭੋਜਨ ਨਾ ਪਕਾਇਆ ਜਾਣਾ ਚਾਹੀਦਾ ਹੈ ਨਾ ਹੀ ਇਸ ਵਿਚ ਰੱਖਿਆ ਜਾਣਾ ਚਾਹੀਦਾ ਹੈ। ਖਟੀਆਂ ਵਸਤਾਂ ਤੇ ਏਥੋਂ ਤਕ ਕਿ ਮਖਣ ਫਲਾਂ ਦਾ ਰਸ ਵੀ ਇਸ ਵਿਚ ਨਹੀਂ ਰਖਣਾ ਚਾਹੀਦਾ। ਅਲਮੀਨੀਅਮ ਦੇ ਬਰਤਨ ਵਿਚ ਕੋਈ ਵੀ ਵਸਤ ਗਰਮ ਕੀਤੀ ਜਾਵੇ ਤਾਂ ਉਹ ਉਸੇ ਵਿਚ ਘੁਲ ਜਾਂਦਾ ਹੈ।

ਅਲਮੀਨੀਅਮ ਦੇ ਬਰਤਨ ਕਪੜੇ ਧੋਣ ਵਾਲੇ ਸੋਡੇ ਨਾਲ ਸਾਫ ਨਹੀਂ ਕਰਨੇ ਚਾਹੀਦੇ। ਇਹਨਾਂ ਬਰਤਨਾਂ ਨੂੰ ਸਾਬਣ ਤੇ ਗਰਮ ਪਾਣੀ ਨਾਲ ਸਾਫ ਕਰਨਾ ਚਾਹੀਦਾ ਹੈ। ਵਰਤੋਂ ਵਿਚ ਲਿਆਉਣ ਤੋਂ ਪਹਿਲਾਂ ਇਹਨਾਂ ਨੂੰ ਮੁੜ ਸਾਫ ਕਰਨਾ ਤੇ ਪਾਣੀ ਨਾਲ ਧੋ ਲੈਣਾ ਚਾਹੀਦਾ ਹੈ।

—ਵਿਨੋਦ ਕੁਮਾਰ ਸੈਣੀ

# ਗੀਤ

—ਸੁਰਜੀਤ ਸਿੰਘ 'ਅਮਰ'—

ਸਾਰਿਆਂ ਨੂੰ ਕਰਦੇ ਨੇ ਪਿਆਰ ਨਾਮਧਾਰੀਏ
ਦੇਸ਼ ਕੌਮ ਦੇ ਇਹ ਸੇਵਾਦਾਰ ਨਾਮਧਾਰੀਏ
ਫੈਸ਼ਨਾਂ ਤੇ ਐਬਾਂ ਕੋਲੋਂ ਦੂਰ ਨੇ ਇਹ ਨਸਦੇ
ਤਾਹੀਓਂ ਪਏ ਜਗ ਵਿਚ ਸੁਖ ਨਾਲ ਵਸਦੇ
ਹਰ ਥਾਂ ਤੇ ਪਾਉਂਦੇ ਸਤਿਕਾਰ ਨਾਮਧਾਰੀਏ
ਸਾਰਿਆਂ ਨੂੰ ਕਰਦੇ ਨੇ...
ਗੁਰੂ ਰਾਮ ਸਿੰਘ ਰਾਹ ਸਚ ਦਾ ਵਖਾਲਿਆ
ਪੂਰੀ ਤਰ੍ਹਾਂ ਉਸ ਨੂੰ ਹੈ ਇਹਨਾਂ ਅਪਨਾ ਲਿਆ
ਉਹਦੇ ਹੈਣ ਸੱਚੇ ਪੈਰੋਕਾਰ ਨਾਮਧਾਰੀਏ
ਸਾਦੀਆਂ ਪੁਸ਼ਾਕਾਂ ਵਿਚ ਹੈਣ ਬੜੇ ਫਬਦੇ
ਨੇਕ ਦਿਲ ਬੰਦੇ ਇਹ ਪੁਜਾਰੀ ਸੱਚੇ ਰੱਬ ਦੇ
ਦੁਖੀਆਂ ਦੇ ਸਚੇ ਗ਼ਮਖਾਰ ਨਾਮਧਾਰੀਏ
ਸਾਰਿਆਂ ਨੂੰ ਕਰਦੇ ਨੇ ਪਿਆਰ ਨਾਮਧਾਰੀਏ
ਕੀਤੀਆਂ ਨੇ ਦੇਸ਼ ਲਈ ਜੋ ਇਹਨਾਂ ਕੁਰਬਾਨੀਆਂ
ਉਹਨਾਂ ਤਾਈਂ ਸੁਣ ਸੁਣ ਹੁੰਦੀਆਂ ਹੈਰਾਨੀਆਂ
ਹਸ ਹਸ ਜਾਨਾਂ ਦੇਂਦੇ ਵਾਰ ਨਾਮਧਾਰੀਏ
ਸਾਰਿਆਂ ਨੂੰ ਕਰਦੇ ਨੇ ਪਿਆਰ ਨਾਮਧਾਰੀਏ
ਬੰਦ ਕਰਵਾਕੇ ਇਹਨਾਂ ਦਾਜ ਦੇ ਰਵਾਜ ਨੂੰ
ਨਵਾਂ ਰਾਹ ਦਸਿਆ ਏ ਆਪਣੇ ਸਮਾਜ ਨੂੰ
ਨਿਤ ਪਏ ਕਰਦੇ ਸੁਧਾਰ ਨਾਮਧਾਰੀਏ
ਸਾਰਿਆਂ ਨੂੰ ਕਰਦੇ ਨੇ ਪਿਆਰ ਨਾਮਧਾਰੀਏ
'ਅਮਰ' ਪ੍ਰਨਾਮ ਕਰੇ ਇਹਨਾਂ ਸੂਰਬੀਰਾਂ ਨੂੰ
ਬਦਲਿਆ ਜਿਨ੍ਹਾਂ ਦੇਸ਼ ਦੀਆਂ ਤਕਦੀਰਾਂ ਨੂੰ
ਪੁਤਲੇ ਵਫਾ ਦੇ ਵਫਾਦਾਰ ਨਾਮਧਾਰੀਏ
ਸਾਰਿਆਂ ਨੂੰ ਕਰਦੇ ਪਿਆਰ ਨਾਮਧਾਰੀਏ

+

# ਅੰਮ੍ਰਿਤ ਨਾਮ

'ਅੰਮ੍ਰਿਤ ਨਾਮ' ਜਸਟਿਸ ਮਹਿੰਦਰ ਸਿੰਘ ਜੋਸ਼ੀ ਦੀ ਪੁਸਤਕ ਹੈ ਜੋ ਰਾਧਾ ਸੁਆਮੀ ਸਤਿਸੰਗ ਬਿਆਸ ਵਲੋਂ ਪ੍ਰਕਾਸ਼ਤ ਹੋਈ ਹੈ । ਸਤਿਸੰਗ ਵਲੋਂ ਰੂਹਾਨੀਅਤ, ਗੁਰਮਤਿ ਸਿਧਾਂਤ, ਸੰਤ ਮਤ ਅਤੇ ਸੰਤਾਂ ਦੇ ਜੀਵਨ ਬਾਰੇ ਲਗਾਤਾਰ ਪੁਸਤਕਾਂ ਛਪਦੀਆਂ ਆ ਰਹੀਆਂ ਹਨ । ਇਹ ਪੁਸਤਕ ਇਸ ਲੜੀ ਦੀ ਇਕ ਮਹੱਤਵਪੂਰਨ ਕੜੀ ਹੈ ।

ਜਸਟਿਸ ਮਹਿੰਦਰ ਸਿੰਘ ਜੋਸ਼ੀ ਪੰਜਾਬੀ ਸਾਹਿਤ ਜਗਤ ਦਾ ਬੜਾ ਪ੍ਰਸਿੱਧ ਨਾਮ ਹਨ ਜਿਥੇ ਉਹ ਸ੍ਰੇਸ਼ਟ ਕਹਾਣੀਕਾਰ ਅਤੇ ਸ਼੍ਰੋਮਣੀ ਸਾਹਿਤਕਾਰ ਹਨ ਉਥੇ ਉਹ ਹਾਈਕੋਰਟ ਦੇ ਜੱਜ ਵੀ ਰਹੇ ਹਨ ਅਤੇ ਭਾਰਤ ਦੇ ਕਈ ਬਹੁਤ ਪ੍ਰਸਿੱਧ ਮੁਕੱਦਮਿਆਂ ਵਿਚ ਉਹਨਾਂ ਨਾਮ ਖੱਟਿਆ ਹੈ । ਉਹ ਅੱਜ ਕੱਲ ਰਾਧਾ ਸੁਆਮੀ ਸਤਿਸੰਗ ਦੇ ਡੇਰੇ ਬਿਆਸ ਵਿਚ ਹੀ ਨਿਵਾਸ ਰਖਦੇ ਹਨ । ਹਥਲੀ ਪੁਸਤਕ ਉਹਨਾਂ ਦੀ ਸਾਹਿਤਕਾਰਤਾ, ਖੋਜ ਅਤੇ ਨਿਰਣਈ ਸ਼ਕਤੀ ਦੀ ਮਿਲਵੀਂ ਉਪਜ ਹੈ ।

ਸ੍ਰੀ ਆਦਿ ਗ੍ਰੰਥ ਸਾਹਿਬ ਅਧਿਆਤਮਕ ਜਗਤ ਦਾ ਇਕ ਮਹਾਨ ਸਤੰਭ ਹੈ । ਇਹ ਮਹਾਨ ਅਧਿਆਤਮਕ ਅਤੇ ਸਾਹਿਤਕ ਖਜ਼ਾਨਾ ਹੈ ਜਿਸ ਦੀ ਥਾਹ ਲਾਉਣਾ ਮੁਸ਼ਕਲ ਹੈ ।

ਇਸ ਗ੍ਰੰਥ ਵਿਚ ਨਾਮੁ, ਗੁਰੂ, ਸਤਿਗੁਰੂ, ਗੁਰਬਾਣੀ, ਅਮ੍ਰਿਤ, ਸ਼ਬਦ ਆਦਿਕ ਬਹੁਤ ਮਹੱਤਵਪੂਰਨ ਸ਼ਬਦ ਹਨ ਜਿਨ੍ਹਾਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ ।

ਇਹਨਾਂ ਦੇ ਅਰਥ ਆਮ ਤੌਰ ਤੇ ਖਲਤ ਮਲਤ ਕੀਤੇ ਜਾਂਦੇ ਹਨ । ਜੇ ਇਹ ਕਿਹਾ ਜਾਵੇ ਕਿ ਬਹੁਤੇ ਲੋਕ ਇਹਨਾਂ ਬਾਰੇ ਨਹੀਂ ਜਾਣਦੇ ਅਤੇ ਇਸ ਅਣਜਾਣਪੁਣੇ ਵਿਚ ਪ੍ਰਸਪਰ ਝਗੜੇ ਖੜੇ ਕਰਨ ਤਕ ਵੀ ਜਾਂਦੇ ਹਨ ਤਾਂ ਇਹ ਅਤਿ ਕਥਨੀ ਨਹੀਂ ।

ਜੋਸ਼ੀ ਸਾਹਿਬ ਨੇ ਕੇਵਲ ਆਦਿ ਗ੍ਰੰਥ ਸਾਹਿਬ ਦੀ ਬਾਣੀ ਨੂੰ ਆਧਾਰ ਬਣਾ ਕੇ ਇਹ ਪੁਸਤਕ ਲਿਖੀ ਹੈ । ਗੁਰਬਾਣੀ ਨਾਮ ਦੀ ਮਹਿਮਾ ਨਾਲ ਲਬਾ ਲਬ ਹੈ । ਗੁਰਬਾਣੀ ਸਤਿਗੁਰੂ ਦੀ ਕੀਰਤੀ ਨਾਲ ਵੀ ਭਰਪੂਰ ਹੈ । ਜਸਟਿਸ ਜੋਸ਼ੀ ਦੀ ਬਾਰੀਕ ਨੀਝ ਦੇ ਮਗਰ ਮਗਰ ਤੁਰਦੀ ਕਲਮ ਇਵੇਂ ਹੈ ਜਿਵੇਂ ਸੂਖਮ ਜੰਦਰੇ ਖੋਹਲ ਖੋਹਲ ਕੇ ਅਗਾਂਹ ਤੋਂ ਅਗਾਂਹ ਮਾਰਗ ਤੇ ਤੋਰਦੀ ਜਾਵੇ ਅਤੇ ਅੰਤ ਉਤੇ ਜਾ ਕੇ ਮਾਲਕ ਦੇ ਮੂਹਰੇ ਖਲਾਰ ਦੇਵੇ । ਇਵੇਂ ਲਗਦਾ ਹੈ ਜਿਵੇਂ ਲੇਖਕ ਨੇ ਹੱਥ ਵਿਚ ਟਾਰਚ ਫੜੀ ਹੋਈ ਹੈ ਅਤੇ ਉਹ ਲੁਕੇ ਭੇਦਾਂ ਤੇ ਚਾਨਣਾ ਪਾ ਪਾ ਕੇ ਅਗੇ ਤੋਰਦਾ ਜਾਂਦਾ ਹੈ । ਬਗੈਰ ਨਹੀਂ ਲਿਖੀ । ਸਿਫਤ ਇਹ ਹੈ ਕਿ ਇਹ ਖੁਸ਼ਕ ਸਿਧਾਂਤਵਾਦ ਨਹੀਂ ਲਗਦਾ । ਜੋ ਸਾਹਿਤਕ ਰਸ ਉਹਨਾਂ ਦੀ ਕਹਾਣੀ ਕਲਾ ਵਿਚ ਹੈ ਉਹ ਹੀ ਰਸ ਇਸ ਬਰਤਾਂਤ ਵਿਚ ਹੈ । ਇਹ ਪੁਸਤਕ ਸਰਬ ਸਾਂਝੀ ਹੈ । ਉਹਨਾਂ ਨੇ ਗੁਰਬਾਣੀ ਦੇ ਪ੍ਰਮਾਣਾਂ ਦੀ ਝੜੀ ਲਾ ਦਿੱਤੀ ਹੈ ਪਰ ਇਸ ਝੜੀ ਨੂੰ ਮਜ਼ਮੂਨ ਤੇ ਹਾਵੀ ਹੋਣ ਤੋਂ ਬਚਾਉਣ ਲਈ ਵੀ ਵਿਧੀ ਅਪਣਾਈ ਹੈ । ਪਹਿਲਾਂ ਉਹਨਾਂ ਗੁਰਬਾਣੀ ਦੀ ਕੇਵਲ ਇਕ ਤੁਕ ਇਕ ਪੰਨੇ ਤੇ ਲਈ ਹੈ, ਜਿਵੇਂ :

"ਮਿਲੁ ਜਗਦੀਸ ਮਿਲਨ ਕੀ ਬਰੀਆ"

ਗਉੜੀ ਗੁਆਰੇਰੀ ਮਹਲਾ ੫

ਫਿਰ ਅਗਲੇ ਪੰਨਿਆਂ ਤੇ 'ਮਨੁੱਖ ਦਾ ਅਵਸਰ' ਨਾਮੀ ਮਜ਼ਮੂਨ ਚਲਦਾ ਹੈ । ਇਸ ਵਿਚ ਉਹਨਾਂ ਦਾ ਦਲੀਲਮਈ ਅਤੇ ਰੋਚਕ ਬਿਰਤਾਂਤ ਚਲਦਾ ਹੈ, "ਇਨਸਾਨ ਦੇ ਮੁਕਾਬਲੇ ਹਾਥੀ, ਗੈਂਡੇ ਕਿਤੇ ਵੱਧ ਕਦਾਵਰ ਹੁੰਦੇ ਹਨ, ਸਰੀਰਕ ਬਲ ਵਿਚ ਉਹ ਸ਼ੇਰਾਂ ਦੇ ਸਾਹਮਣੇ ਨਹੀਂ ਖੜੋ ਸਕਦਾ, ਦੌੜਣ ਵਿਚ ਚੀਤੇ ਉਸਤੋਂ ਬਿਹਤਰ ਹਨ, ਮੱਛੀਆਂ ਉਸ ਤੋਂ ਚੰਗਾ ਤਰ ਲੈਂਦੀਆਂ ਹਨ, ਉਹਦੇ ਹਵਾ ਵਿਚ ਉਡਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਫੇਰ ਵੀ ਉਹ ਆਪਣੇ ਤੋਂ ਤਾਕਤਵਰ ਊਠਾਂ ਘੋੜਿਆਂ ਦੀ ਸਵਾਰੀ ਕਰਦਾ ਹੈ । ਹਾਥੀਆਂ ਝੋਟਿਆਂ ਤੋਂ ਬੋਝ ਢੁਆਉਂਦਾ ਹੈ, ਉਹਦੀ ਡੁਬਕੀ ਗਹਿਰੇ ਤੋਂ ਗਹਿਰੇ ਸਮੁੰਦਰਾਂ ਦੀ ਡੂੰਘਾਈ ਨੂੰ ਨਾਪ ਲੈਂਦੀ ਹੈ......

ਉਹਦੀਆਂ ਸਲਾਹੀਅਤਾਂ ਏਡੀਆਂ ਮਹਾਨ ਹਨ, ਤੇ ਸੰਭਾਵਨਾਵਾਂ ਏਡੀਆਂ ਵਿਸ਼ਾਲ ਕਿ ਉਹਨਾਂ ਦੀ ਕਲਪਨਾ ਕਰਨਾ ਚਾਹੀਏ ਤਾਂ ਹੋ ਹੀ ਨਹੀਂ ਸਕਦੀ । ਤਦੇ ਉਸ ਨੂੰ ਸਾਰੀ ਸ੍ਰਿਸਟੀ ਦਾ ਸਿਰਤਾਜ ਆਖਿਆ ਜਾਂਦਾ ਹੈ, ਸਿਰਜਣਹਾਰ ਦੀਆਂ ਚੋਹਾਂ ਖਾਣੀਆਂ ਵਿਚੋਂ ਸਭ ਤੋਂ ਉਤਮ ਕਿਰਤ । ਗੁਰੂ ਰਾਮਦਾਸ ਸਾਹਿਬ ਨੇ : 'ਅਵਰ ਜੋਨਿ ਤੇਰੀ ਪਨਿਹਾਰੀ । ਇਸੁ ਧਰਤੀ ਮਹਿ ਤੇਰੀ ਸਿਕਦਾਰੀ ।' (ਪੰ: ੩੭੪) ਆਖ ਕੇ ਉਹਦੀ ਵਡਿਆਈ ਕੀਤੀ ਹੈ......"

ਇਸ ਤਰ੍ਹਾਂ ਉਹਨਾਂ ਦੀ ਗੱਲ ਤੁਰਦੀ ਜਾਂਦੀ ਹੈ ਕਦੇ ਅਰਥ ਸਮਝਾਉਂਦੀ ਕਦੇ ਪ੍ਰੇਰਣਾ ਦਿੰਦੀ ਕਦੇ ਦਲੀਲ ਦਿੰਦੀ । ਉਹ ਮਨੁੱਖ ਜਨਮ ਦੇ ਅਵਸਰ ਦੀ ਮਹਾਨਤਾ ਨੂੰ ਇਕ ਸਾਹਿਤਕਾਰ ਵਾਂਗ ਵੀ ਅਤੇ ਇਕ ਨਿਆਂਕਾਰ, ਇਕ ਵਿਗਿਆਨਕ, ਇਕ ਵਕੀਲ ਵਾਂਗ ਵੀ ਦਰਸਾਉਂਦੇ ਘੁੰਡੀਆਂ ਖੋਹਲਦੇ ਜਾਂਦੇ ਹਨ ਅਤੇ ਅੰਤ ਤੇ ਗੱਲ ਮੁਕਾਉਂਦੇ ਹਨ 'ਅਗਲਾ ਸਾਹ ਨਾ ਜਾਣੇ ਆਵੇ ਕਿ ਨਾ ਆਵੇ । ਛੁਟਕਾਰੇ ਦੀ ਜੁਗਤ ਹੈ ਪ੍ਰਭੂ ਦੀ ਭਗਤੀ, ਸੱਚੇ

ਸੱਚੇ ਦਿਲ ਨਾਲ, ਪੂਰੇ ਗੁਰੂ ਦੀ ਅਗਵਾਈ ਅਧੀਨ । ਤੇ ਉਹ ਵੀ ਪ੍ਰਭੂ ਹੈ ਵੀ ਸੱਚਮੁਚ ਭਗਤੀ ਕਰਨ ਜੋਗ ।'

ਇਸਤੋਂ ਅਗੇ 'ਮਿਲਨ ਕੀ ਬਰੀਆ' ਸਿਰਲੇਖ ਹੇਠ ਗੁਰਬਾਣੀ ਦਿਆਂ ਪਰਮਾਣਾਂ ਨੂੰ ਇਕੋ ਥਾਂ ਇਕੱਠਾ ਕਰਕੇ (ਪਰਮਾਣਾਂ ਦੀ ਝੜੀ ਨਾਲ) ਅਪਣੀ ਦਲੀਲ ਤੇ ਦੋਹਰ ਤੇਹਰ ਪਾਈ ਹੈ । ਇਵੇਂ ਮਜ਼ਮੂਨ ਆਪਣੀ ਰੋਚਕਤਾ ਤੇ ਤਰਕਸ਼ੀਲਤਾ ਨਾਲ ਪਾਠਕ ਨੂੰ ਪਕੜੀ ਰਖਦਾ ਹੈ ।

ਪੁਸਤਕ ਵਿਚ ਪੰਦਰਾਂ ਵਿਸ਼ਿਆਂ ਤੇ ਗਿਆਨ ਚਰਚਾ ਕੀਤੀ ਗਈ ਹੈ । ਇਹ ਹਨ, ਮਨੁੱਖ ਦਾ ਅਵਸਰ, ਪ੍ਰਭੂ ਪਰਮੇਸ਼ਰ, ਗੁਰੂ, ਨਾਮ ਸ਼ਬਦ ਮਨ-ਕਾਲ ਦਾ ਚਾਕਰ, ਹਉਮੈ, ਸਤਿ ਸੰਗਤ, ਕਰਮ ਕਿਰਤ, ਸੇਵਾ, ਧਰਮ ਕਰਮ, ਕਰਾਮਾਤਾਂ ਤ੍ਰਿਸ਼ਨਾ, ਕਾਰ ਤੇ ਆਹਾਰ, ਭਾਣਾ ਅਤੇ ਪ੍ਰੇਮ । ਇਸ ਦੀ ਅੰਤਿਕਾ ਦੇ ਅੰਤ ਵਿਚ ਆਉਂਦਾ ਹੈ ।

"ਜਿਸ ਧਰਤੀ ਤੇ ਸਾਡਾ ਜਨਮ ਹੋਇਆ ਹੈ, ਉਹ ਧਰਮਸਾਲ ਥਾਪੀ ਗਈ ਹੈ । ਇਸ ਕਰਮ ਭੂਮੀ ਵਿਚ ਇਕੋ ਫਸਲ ਬੀਜਣ ਜੋਗੀ ਹੈ—ਨਾਮ ।

ਕਰਮ ਭੂਮਿ ਮਹਿ ਬੋਅਹੁ ਨਾਮੁ (ਮ: ੫, ਪੰਨਾ ੧੭੬)
ਅਸੀਂ ਨਾਮ ਸ਼ਬਦ ਦੇ ਆਹਰ ਲਗਾਂਗੇ ਤਾਹੀਓਂ ਪਾਰ ਉਤਾਰਾ ਹੋਵੇਗਾ ।

ਸੋ ਸਾਡੇ ਲਈ ਉਚਿਤ ਹੈ ਕਿ ਉਪਰ ਦੱਸੇ ਸੰਤਾਂ ਸਤਿਗੁਰੂਆਂ ਦੇ ਉਪਦੇਸ਼ ਨੂੰ ਪੜ੍ਹ ਸੁਣਕੇ ਹੀ ਸੰਤੁਸ਼ਟ ਨਾ ਹੋ ਰਹੀਏ, ਸਗੋਂ ਉਹਦੇ ਰਾਹੀਂ ਦਰਸਾਏ ਗਏ ਨਾਮ ਸ਼ਬਦ ਦੇ ਮਾਰਗ ਤੇ ਸਚੇ ਦਿਲੋਂ ਚਲਦਿਆਂ ਆਪਣਾ ਜੀਵਨ ਸਫਲ ਕਰੀਏ ।"

ਮਨ ਦੀ ਮੈਲ ਨੂੰ ਧੋਂਦੀ ਹਉਮੈ ਦੀਆਂ ਕੰਧਾਂ ਨੂੰ ਢਾਹੁੰਦੀ ਇਹ ਲਿਖਤ ਅੰਮ੍ਰਿਤਮਈ ਸੁਆਦ ਦਿੰਦੀ ਹੈ । ਇਹ ਨਿਰੰਤਰ ਪੜ੍ਹਣ ਵਾਲੀ ਪੁਸਤਕ ਹੈ ।

੨੮੮ ਪੰਨਿਆਂ ਦੀ ਪੁਸਤਕ ਵਧੀਆ ਮੋਟੇ ਕਾਗਜ਼ ਦੀ ਸਾਈਜ਼ ਵਿਚ ਫੋਟੋ ਟਾਈਪ ਸੈਟਿੰਗ ਐਮ.ਕੇ. ਪ੍ਰਿੰਟਰਜ਼ ਦੁਆਰਾ ਕੀਤੀ ਗਈ ਹੈ ਅਤੇ ਸਰਤਾਜ ਪ੍ਰਿੰਟਿੰਗ ਪਰੈਸ ਵਿਚ ਛੱਪੀ ਹੈ । ਪ੍ਰਕਾਸ਼ਕ ਐਸ.ਐਲ. ਸੋਂਧੀ ਸੈਕ੍ਰੇਟਰੀ ਰਾਧਾ ਸੁਆਮੀ ਸਤਿਸੰਗ ਬਿਆਸ ਜ਼ਿਲਾ ਅੰਮ੍ਰਿਤਸਰ ਹਨ ।

ਪੁਸਤਕ ਤੇ ਕੀਮਤ ਪ੍ਰਕਾਸ਼ਤ ਨਹੀਂ ਪਰ ਇਹ ੧੦/- ਰੁਪੈ ਵਿਚ ਰਾਧਾ ਸੁਆਮੀ ਸਤਿਸੰਗ ਘਰਾਂ ਤੋਂ ਮਿਲ ਜਾਂਦੀ ਹੈ ।

—ਜਗਦੀਸ਼ ਸਿੰਘ

# ਦਾਨੇ ਤੇ ਮਸਤਾਨੇ

ਰੀਵੀਊਕਾਰ—**ਸੁਰਜੀਤ ਖੁਰਸ਼ੀਦੀ**
ਲੇਖਕ—ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ
ਪੰਨੇ—੨੭੧ (ਪੇਪਰ ਬੈਕ)
ਮੁੱਲ—੧੫ ਰੁਪੈ
ਮਿਲਣ ਅਤੇ ਪ੍ਰਕਾਸ਼ਕ ਦਾ ਪਤਾ ਦਰਜ ਨਹੀਂ ਹੈ ।

ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਗੀਤਾ ਵਿਚ ਬਿਆਨੇ ਅਨੁਸਾਰ ਅਸਲ ਕਰਮਯੋਗੀ ਹਨ । ਨਿਸ਼ਕਾਮ ਆਪਣੇ ਸਤਿਗੁਰੂ ਜੀ ਦੀ ਮਹਿਮਾ ਵਿਚ ਤਾਂ ਜੁਟੇ ਰਹਿੰਦੇ ਹੀ ਹਨ ਹੁਣ ਇਹ ਪੁਸਤਕ ਆਪਣੇ ਇਸ਼ਟ ਨੂੰ ਪਿਆਰ ਕਰਨ ਵਾਲਿਆਂ ਹੋਰਨਾਂ ਦਾਨਿਆਂ ਮਸਤਾਨਿਆਂ ਬਾਰੇ ਲਿਖੀ ਹੈ । ਇਹ ਅਲੂਣੀ ਸਿੱਲ ਚੱਟਣ ਵਰਗਾ ਕਾਰਜ ਕਰਨ ਦਾ ਹੀਆ ਇਹ "ਦਾਨੇ ਅਤੇ ਮਸਤਾਨੇ" ਆਪ ਮਾਸਟਰ ਜੀ ਹੀ ਕਰ ਸਕਦੇ ਹਨ । ਇਹ ਉਹਨਾਂ ਦਾ ਵਡਮੁਲਾ ਮਾਅਰਕਾ ਹੈ । ਅਦੁੱਤੀ ਦੇਣ ਹੈ ।

ਬਹੁਤ ਹੀ ਘਾਲਣਾ ਘਾਲ ਕੇ, ਇਸ ਵਡੇਰੀ ਉਮਰ ਵਿਚ, ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਨਵਾਜ਼ੇ ਦੁਲਾਰੇ ਸੰਤਾਂ ਦੇ ਜੀਵਨ ਬਰਤਾਂਤ ਅਤੇ ਤਸਵੀਰਾਂ ਨੂੰ ਪਰਾਪਤ ਕਰ ਕੇ ਸੂਤ੍ਰ ਬਧ ਕੀਤਾ ਹੈ ।

ਮੁਹਾਵਰਾ ਤਾਂ ਹੈ "ਕੁੱਜੇ ਵਿਚ ਦਰਿਆ ਬੰਦ ਕਰਨਾ", ਪਰ ਮਾਸਟਰ ਜੀ ਕੈਪਸੂਲ ਵਿਚ ਦਰਿਆ ਬੰਦ ਕਰਕੇ ਦਿਖਾ ਦਿੰਦੇ ਹਨ । ਮਾਸਟਰ ਜੀ ਦੀ ਭਾਸ਼ਾ ਦੀ ਤਾਜ਼ਗੀ, ਸ਼ਬਦ ਜੋੜਾਂ ਦੀ ਠੁੱਕ, ਮੁਹਾਵਰਿਆਂ ਦੀ ਜੜਤ, ਵਾਕ ਬਣਤਰ ਦੀ ਸ਼ਿਲਪਕਾਰੀ ਗੱਲ ਕਹਿਣ ਵਿਚ ਸੰਖੇਪਤਾ, ਬਸ ਇਨ੍ਹਾਂ ਤੇ ਹੀ ਖ਼ਤਮ ਹੈ । ਇਹਨੂੰ ਹੀ ਕਿਹਾ ਜਾਂਦਾ ਹੈ—"ਸਾਦਗੀ-ਵ-ਪੁਰਕਾਰੀ" ।

ਅਰਦਾਸ ਹੈ ਕਿ ਅਕਾਲ ਪੁਰਖ ਸੱਚੇ ਪਾਤਸ਼ਾਹ ਇਹਨਾਂ ਨੂੰ ਨਾ ਕੇਵਲ ਦੀਰਘ ਆਯੂ ਦੀ ਹੀ ਬਖ਼ਸ਼ਿਸ਼ ਕਰਨ ਸਗੋਂ ਕਲਮ ਨੂੰ ਇਸੇ ਤਰ੍ਹਾਂ ਚਲਦਿਆਂ ਰਹਿਣ ਦਾ ਵਰਦਾਨ ਵੀ ਬਖ਼ਸ਼ਿਸ਼ ਕਰਨ ।

ਪੁਸਤਕ ਦੀ ਕੀਮਤ ਅਜੋਕੀ ਮਹਿੰਗਾਈ ਨੂੰ ਦੇਖਦਿਆਂ ਹੋਇਆਂ ਬਹੁਤ ਹੀ ਵਾਜਬ ਹੈ ਪਰ ਛਪਣ ਦੀ ਸੰਖਿਆ ਦਾ ਕੇਵਲ ੫੦੦ ਹੋਣਾ ਖਟਕਦਾ ਹੈ । ਹੋ ਸਕਦਾ ਹੈ ਮਾਲੀ ਓਕੜਾਂ ਰਾਹ ਮੱਲ ਬੈਠੀਆਂ ਹੋਣ । ਕੋਈ ਦਾਨੀ ਸੱਜਣ ਪੁਰਸ਼ ਜਾਂ ਸੰਸਥਾ ਇਸ ਸ਼ੁਭ ਕਾਰਜ ਵਿਚ ਸਹਾਈ ਹੋਣ ਦਾ ਸਾਹਸ ਕਰਕੇ ਅੱਗੇ ਆਵੇ । ਇਹ ਪੰਥ ਦੀ ਵਡਮੁੱਲੀ ਸੇਵਾ ਹੋਵੇਗੀ ਅਤੇ ਸਚੇ ਪਾਤਸ਼ਾਹ ਦੀਆਂ ਖੁਸ਼ੀਆਂ ਵੱਖ ਪਰਾਪਤ ਹੋਣਗੀਆਂ ।

ਅਸੀਂ ਇਸ ਅਦੁੱਤੀ ਘਾਲਣਾ ਦਾ ਦਿਲੋਂ ਸਵਾਗਤ ਕਰਦੇ ਹਾਂ ਅਤੇ ਹਰ ਪੜ੍ਹੇ ਲਿਖੇ ਨੂੰ, ਇਸਨੂੰ ਖਰੀਦਕੇ ਪੜ੍ਹਨ ਦੀ ਸਿਫ਼ਾਰਸ਼ ਕਰਦੇ ਹਾਂ ।

ਖ਼ ਬ ਰ ਨਾ ਮਾ

## ਸੰਤ ਝਿਰਮਲ ਸਿੰਘ ਜੀ ਦਾ ਵਿਛੋੜਾ

ਬਜ਼ੁਰਗ ਮਹਾਂ ਪੁਰਖ ਸੰਤ ਝਿਰਮਲ ਸਿੰਘ ਜੀ ਮਿਤੀ ੧੯ ਮਾਰਚ ੧੯੯੦ ਨੂੰ ਜਲੰਧਰ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ । ਆਪ ਪੁਰਾਣੀ ਪੀੜ੍ਹੀ ਦੇ ਨਾਮਧਾਰੀਆਂ ਵਿਚੋਂ ਸਨ ਜਿਨ੍ਹਾਂ ਆਪਣਾ ਜੀਵਨ ਸਿੱਖੀ ਸਿਦਕ ਨਾਲ ਨਿਭਾਇਆ । ਸੰਤ ਅਤਰ ਸਿੰਘ ਜੀ ਦੇ ਜੱਥੇ ਨਾਲ ਕੀਰਤਨ ਕਰਦੇ ਹੁੰਦੇ ਸਨ ਅਤੇ ਅੰਤ ਤਕ ਉਚੇ ਇਖਲਾਖ ਅਤੇ ਦੂਜਿਆਂ ਦੇ ਕੰਮ ਆਉਣ ਦੀ ਲਗਨ ਕਾਇਮ ਰਹੀ । ਆਪ ਜੀ ਦੀ ਯਾਦ ਵਿਚ ਮਿਤੀ ੪ ਅਪ੍ਰੈਲ ਨੂੰ ਜਲੰਧਰ ਉਹਨਾਂ ਦੇ ਘਰ ਪਰਿਵਾਰ ਵਲੋਂ ਇਕ ਸਮਾਗਮ ਕੀਤਾ ਗਿਆ । ਇਕ ਦਿਨ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਪਰਿਵਾਰ ਨੂੰ ਧੀਰਜ ਬਨਾਉਣ ਲਈ ਉਚੇਚਿਆਂ ਦਰਸ਼ਨ ਦਿਤੇ । ਭੋਗ ਵਾਲੇ ਦਿਨ ਸੰਤ ਗਿਆਨ ਸਿੰਘ ਵੀਰੋਕੇ, ਸੰਤ ਗੁਰਬਚਨ ਸਿੰਘ ਚਰਾਂਣ, ਜਥੇਦਾਰ ਨੱਥਾ ਸਿੰਘ ਜੀ ਨੇ ਦੀਵਾਨ ਲਾਏ । ਮਾਸਟਰ ਅਜੀਤ ਸਿੰਘ ਚੀਮਾ ਅਤੇ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ, ਇਹਨਾਂ ਵਿਚ ਸੰਤ ਝਿਰਮਲ ਸਿੰਘ ਜੀ ਦੇ ਜੀਵਨ ਅਤੇ ਕਾਰਨਾਮਿਆਂ ਨੂੰ ਯਾਦ ਕੀਤਾ ਗਿਆ । ਸੰਤਾਂ ਦੇ ਪੋਤਰਿਆਂ ਅਮਰਜੀਤ ਸਿੰਘ ਤੇ ਆਗਿਆ ਸਿੰਘ (ਸਪੁਤਰ ਸ: ਸੰਤ ਰਛਪਾਲ ਸਿੰਘ) ਨੇ ਸਹਿਤ ਪਰਿਵਾਰ ਸੰਗਤ ਦੀ ਸੇਵਾ ਲੰਗਰ-ਪਾਣੀ ਨਾਲ ਕੀਤੀ ।

## ਸੰਤ ਝਿਰਮਲ ਸਿੰਘ ਸਿਮਤ੍ਰੀ ਸਮਾਗਮ ਕੋਲਪੁਰ

ਸੰਤ ਝਿਰਮਲ ਸਿੰਘ ਜੀ ਦੀ ਯਾਦ ਵਿਚ ਪਿੰਡ ਕੋਲਪੁਰ ਕਲਾਂ ਤਹਿਸੀਲ ਦਸੂਹਾ (ਹੁਸ਼ਿਆਰਪੁਰ) ਵਿਖੇ ਸ: ਸਵਰਨ ਸਿੰਘ ਨਾਮਧਾਰੀ, ਸ: ਗੁਰਚਰਨ ਸਿੰਘ ਅਤੇ ਠੇਕੇਦਾਰ ਨਰਵਿੰਦਰ ਸਿੰਘ ਸਰਪੰਚ ਜੀ ਵਲੋਂ ਇਕ ਮੇਲਾ ਕੀਤਾ ਗਿਆ ਪਾਠ ਦਾ ਭੋਗ ਪਾਇਆ ਗਿਆ ਦੀਵਾਨ ਕੀਰਤਨ ਵਿਖਿਆਨ ਅਤੇ ਲੰਗਰ ਕੀਤਾ ਗਿਆ ।

ਜਥੇਦਾਰ ਗਿਆਨ ਸਿੰਘ ਵੀਰੋਕੇ ਨੇ ਆਪਣੇ ਦੀਵਾਨ ਵਿਚ ਜੀਵਨ ਵਿਚ ਸ਼ੁਭਕਰਮਾਂ ਨੂੰ ਅਪਨਾਉਣ ਤੇ ਜ਼ੋਰ ਦਿੰਦਿਆਂ ਜੀਵਨ ਅਤੇ ਮੌਤ ਦੇ ਸੰਦਰਭ ਵਿਚ ਗਿਆਨ ਮਈ ਕੀਰਤਨ ਕੀਤਾ । ਉਪਰੰਤ ਮਾਸਟਰ ਅਜੀਤ ਸਿੰਘ ਚੀਮਾ ਨੇ ਆਪਣੇ ਵਲਵਲੇ ਵਰਪੂਰ ਪ੍ਰਭਾਵਸ਼ਾਲੀ ਵਿਆਖਿਆਨ ਵਿਚ ਮੌਤ ਦੀ ਤਸ਼ਰੀਹ ਕਰਦਿਆਂ ਸਰੀਰ-ਆਤਮਾ ਅਤੇ ਪ੍ਰਮਾਤਮਾ ਦੇ ਰਿਸ਼ਤੇ ਅਤੇ ਇਸ ਵਿਚਲੇ ਗੂਹੜ ਤੱਤਾਂ ਨੂੰ ਬਰੀਕੀ ਨਾਲ ਬਿਆਨ ਕਰਦਿਆ ਸੰਤ ਝਿਰਮਲ ਸਿੰਘ ਜੀ ਦੇ ਜੀਵਨ ਦੇ ਅਮਲੀ ਪਹਿਲੂਆਂ ਨੂੰ ਉਜਾਗਰ ਕੀਤਾ । ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਮੌਤ ਨੂੰ ਕਈਆਂ ਵਿਦਵਾਨਾਂ ਨੇ ਬਹੁਤ ਡਰਾਉਣਾ ਕਰਮ ਲਿਖਿਆ ਹੈ ਪਰ ਸੰਤਾਂ ਗੁਰਮੁਖਾਂ ਨੇ ਇਸ ਨੂੰ ਅਨੰਦਮਈ ਅਤੇ ਮੁਕਤੀ ਦਾ ਮਾਰਗ ਦਸਿਆ ਹੈ ਉਹਨਾਂ ਸੰਤਾਂ ਦੀ ਇਮਾਨਦਾਰੀ ਅਤੇ ਦੂਜਿਆਂ ਦੇ ਕੰਮ ਆਉਣ ਦੀ ਭਾਵਨਾ ਨੂੰ ਨਿਜੀ ਗਿਆਨ ਦੇ ਆਧਾਰ ਤੇ ਦਸਿਆ । ਇਸ ਸਮੇਂ ਇਲਾਕਾ ਨਿਵਾਸੀ ਸਾਧ ਸੰਗਤ ਦਾ ਭਾਰੀ ਇਕਠ ਸੀ । ਸਟੇਜ ਦੀ ਕਾਰਵਾਈ ਸੰਤ ਅਮਰਜੀਤ ਸਿੰਘ ਪੋਤਰੇ ਸ: ਝਿਰਮਲ ਸਿੰਘ ਜੀ ਨੇ ਬਹੁਤ ਯੋਗਤਾ ਨਾਲ ਨਿਭਾਈ ।

ਆਈ ਸਾਧ ਸੰਗਤ ਦੀ ਲੰਗਰ, ਜਲ-ਪਾਣੀ ਦੁਆਰਾ ਸੇਵਾ ਕੀਤੀ ਗਈ । ਇਸ ਅਵਸਰ ਤੇ ਵਰਿਆਮ ਨੂੰ ੫੧/- ਰੁਪੈ ਸਹਾਇਤਾ ਵੀ ਦਿਤੀ ਗਈ ।

## ਸੰਤ ਸਾਧਾ ਸਿੰਘ ਜੀ ਦਾ ਵਰੀਨਾ

ਸੰਤ ਸਾਧਾਂ ਸਿੰਘ ਜੀ ਜੰਮੂ ਵਾਲੇ ਜੋ ਪਿਛਲੇ ਸਾਲ ਚੜ੍ਹਾਈ ਕਰ ਗਏ ਸਨ ਦੀ ਜੀਵ ਆਤਮਾ ਨਮਿਤ ਵਰੀਨੇ ਦੇ ਪਾਠ ਦਾ ਭੋਗ ਜੰਮੂ ਅਹਾਤਾ ਸੰਤ ਬਰਦਰਜ਼ ਵਿਖੇ ੧ ਜੂਨ ੧੯੯੦ ਨੂੰ ਪਾਇਆ ਗਿਆ । ਰਾਗੀ ਜਥੇ ਨੇ ਕੀਰਤਨ ਕੀਤਾ । ਸੰਤ ਸਾਧਾ ਸਿੰਘ ਜੀ ਦੇ ਘਰੋਂ ਸਰਦਾਰਨੀ ਸਵਰਨ ਕੌਰ ਅਤੇ ਸਪੁਤਰ ਸ: ਸੂਰਤ ਸਿੰਘ ਵਲੋਂ ਸਾਧ ਸੰਗਤ ਦੀ ਸੇਵਾ ਨਿਮਰਤਾ ਸਹਿਤ ਕੀਤੀ ਗਈ । ਵਰਿਆਮ ਨੂੰ ੩੧/- ਰੁਪੈ ਸਹਾਇਤਾ ਵੀ ਦਿਤੀ ਗਈ ।

## ਕਲਾ ਸੰਗਮ ਨੀਲੋਂ ਪੁਲ

ਕਲਾ ਸੰਗਮ ਨੀਲੋਂ ਪੁਲ ਦੀ ਮਾਸਿਕ ਇਕਤਰਤਾ, ਸ੍ਰੀ ਪ੍ਰੀਤਮ ਸਿੰਘ ਕਵੀ ਦੀ ਪ੍ਰਧਾਨਗੀ ਹੇਠ ਸਥਾਨਕ ਮਿਲਕਬਾਰ ਵਿਖੇ ਹੋਈ । ਵਰਿਆਮ ਮਾਸਿਕ ਪੱਤਰ ਦੇ ਸੰਪਾਦਕ ਸ੍ਰੀ ਜਗਦੀਸ਼ ਸਿੰਘ ਜੀ ਮੀਟਿੰਗ ਦੇ ਵਿਚ ਮੁੱਖ ਮਹਿਮਾਨ ਦੇ ਤੌਰ ਤੇ ਸ਼ਾਮਲ ਹੋਏ ।

ਰਚਨਾਵਾਂ ਦੇ ਦੌਰ ਵਿਚ ਸਭ ਤੋਂ ਪਹਿਲਾਂ ਸ੍ਰੀ ਕ੍ਰਿਸ਼ਨ ਭਨੋਟ, ਸੁਰਜੀਤ ਖੁਰਸ਼ੀਦੀ, ਸੰਤੋਖ ਸਿੰਘ ਸਾਜਨ, ਮਾਸਟਰ ਅਮਰੀਕ ਸਿੰਘ, ਰਾਮ ਨਾਥ ਸਰਵਰ, ਸਤੀਸ਼ ਗੁਲਾਟੀ, ਹਰਜੀਤ ਦਿਲੋਂ ਨੇ ਖ਼ੂਬਸੂਰਤ ਗ਼ਜ਼ਲਾਂ ਸੁਣਾਈਆਂ । ਗੀਤਾਂ ਕਵਿਤਾਵਾਂ ਦੇ ਦੌਰ ਵਿਚ, ਸੁਖਜੀਤ, ਦੁਲਜੀਤ ਧਾਲੀਵਾਲ,

ਦਿੱਲੀ, ਦਲੀਪ ਸਿੰਘ ਮਾਛੀਵਾੜਾ, ਸੁਰਿੰਦਰ ਰਾਮਪੁਰੀ, ਗੁਰਜੰਟ ਪੂਨੀ ਆਦਿ ਨੇ ਕਵਿਤਾਵਾਂ ਤੇ ਗੀਤ ਸੁਣਾਏ। ਬਲਜਿੰਦਰ, ਸਰਾਲੀ ਨੇ ਆਪਣੇ ਛਪ ਰਹੇ ਨਾਵਲ 'ਚੋਂ ਇਕ ਕਾਂਡ ਪੜ੍ਹ ਕੇ ਸੁਣਾਇਆ।

ਜਗਦੀਸ਼ ਸਿੰਘ ਵਰਿਆਮ ਨੇ ਰਚਨਾਵਾਂ ਦੇ ਉਪਰ ਹੋਈ ਬਹਿਸ 'ਚ ਹਿੱਸਾ ਲਿਆ। ਅਖੀਰ ਵਿਚ, ਪ੍ਰੀਤਮ ਸਿੰਘ ਕਵੀ ਹੋਰਾਂ ਨੇ ਇਕ ਰੁਬਾਈ ਸੁਣਾਈ। ਪੜ੍ਹੀਆਂ ਗਈਆਂ ਰਚਨਾਵਾਂ ਦੇ ਉਪਰ ਉਸਾਰੂ ਆਲੋਚਨਾ ਹੋਈ। ਇਸ ਅਲੋਚਨਾ 'ਚ ਇਕਤਰਤਾ 'ਚ ਸ਼ਾਮਲ ਹੋਏ ਉਪਰੋਕਤ ਲੇਖਕਾਂ ਨੇ ਭਾਗ ਲਿਆ।

ਕਲਾ ਸੰਗਮ ਨੀਲੋਂ ਵਲੋਂ, ਪ੍ਰੀਤਮ ਸਿੰਘ ਕਵੀ ਤੇ ਜਗਦੀਸ਼ ਸਿੰਘ ਵਰਿਆਮ ਜੀ ਦਾ ਧੰਨਵਾਦ ਕੀਤਾ ਗਿਆ।

ਬੁੱਧ ਸਿੰਘ ਨੀਲੋਂ
ਜਨਰਲ ਸਕੱਤਰ
ਕਲਾ ਸੰਗਮ ਨੀਲੋਂ ਪੁਲ

## ਉਘੇ ਸ਼ਾਇਰ ਗੁਰਦਿਆਲ ਰੌਸ਼ਨ ਦਾ ਸਨਮਾਨ

ਨਵਗਠਿਤ ਦੀਪਕ ਸਾਹਿਤ ਸਭਾ ਲਾਂਦੜਾ (ਜਲੰਧਰ) ਵਲੋਂ ਪਿੰਡ ਪਾਲਕਦੀਮ ਵਿਖੇ ਦੁਆਬੇ ਦੇ ਪ੍ਰਸਿੱਧ ਸ਼ਾਇਰ ਜਨਾਬ ਗੁਰਦਿਆਲ ਰੋਸ਼ਨ ਦਾ ਸਨਮਾਨ ਕੀਤਾ ਗਿਆ। ਸਮਾਗਮ ਦੇ ਸ਼ੁਰੂ ਵਿਚ ਸਰਵ ਸ੍ਰੀ ਉਲਫ਼ਤ ਬਾਜਵਾ, ਆਰਿਫ਼ ਗੋਬਿੰਦਪੁਰੀ, ਗੁਰਪਾਲ ਸਿੰਘ ਤੇ ਬਲਜੀਤ ਅਨਜਾਣ ਨੇ ਆਪਣੇ-ਆਪਣੇ ਵਿਚਾਰ ਰੱਖੇ ਤੇ ਰੌਸ਼ਨ ਸੰਬੰਧੀ ਗ਼ਜ਼ਲ ਚਿੱਤ੍ਰ ਪੜ੍ਹੇ। ਹਰੇਕ ਵਕਤਾ ਨੇ ਰੌਸ਼ਨ ਨੂੰ ਵਧੀਆ ਉਸਤਾਦ ਦਾ ਵਧੀਆ ਸ਼ਾਗਿਰਦ ਕਿਹਾ। ਉਸਦੀ ਸ਼ਾਇਰੀ ਤੇ ਚਿੱਤਰਕਾਰੀ ਦੀ ਭਰਪੂਰ ਪ੍ਰਸ਼ੰਸਾ ਕੀਤੀ। ਜਨਾਬ ਉਲਫ਼ਤ ਬਾਜਵਾ ਨੇ ਰੌਸ਼ਨ ਨੂੰ ਸਭਾ ਵਲੋਂ ਮੁਮੈਂਟੋ ਭੇਂਟ ਕੀਤਾ।

ਅਖੀਰ ਵਿਚ ਸਰਵ ਸ੍ਰੀ ਪ੍ਰੀਤਮ ਸਿੰਘ ਪ੍ਰੀਤਮ, ਗੁਰਦਿਆਲ ਰੌਸ਼ਨ ਅਤੇ ਉਲਫ਼ਤ ਬਾਜਵਾ ਦੀ ਪ੍ਰਧਾਨਗੀ ਹੇਠ ਸ਼ਾਨਦਾਰ ਕਵੀ ਦਰਬਾਰ ਹੋਇਆ। ਜਿਸ ਵਿਚ ਮੁਖ਼ਤਿਆਰ ਮਿੱਤਰ, ਪ੍ਰੀਤਮ ਸਿੰਘ ਪ੍ਰੀਤਮ ਆਰਿਫ਼ ਗੋਬਿੰਦਪੁਰੀ, ਸੋਢੀ ਰਾਣਾ, ਗੁਰਦਿਆਲ ਤਾਰਾ, ਸੁਰਜੀਤ ਸੰਧੂ, ਕਸ਼ਮੀਰ ਬੱਸਨ, ਹਰਜਿੰਦਰ ਕੰਗ, ਮੱਖਣ ਕ੍ਰਾਂਤੀ, ਦਿਆਲ ਸਿੰਘ ਦਿਆਲ, ਰਾਮ ਕ੍ਰਿਸ਼ਨ ਅੱਪਰਾ, ਮਲਕੀਤ ਮੀਕਾ ਤੇ ਬਲਜੀਤ ਅਨਜਾਣ ਨੇ ਆਪਣੀਆਂ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਰੌਸ਼ਨ ਨੇ ਅੰਤ ਵਿਚ ਧੰਨਵਾਦੀ ਸ਼ਬਦ ਕਹੇ ਤੇ ਆਪਣੀਆਂ ਦੋ ਗ਼ਜ਼ਲਾਂ ਕਹੀਆਂ ਸ੍ਰੀ ਸੋਢੀ ਧੰਨਵਾਦ ਕੀਤਾ।

—ਸੰਧੂ ਵਰਿਆਣਵੀ

## ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ

ਸਤਿਕਾਰ ਯੋਗ ਜੀਓ, ਮਾਰਚ ੧੯੯੦ ਤੋਂ ਮਾਰਚ ੧੯੯੧ ਤਕ ਦਾ ਵਰ੍ਹਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਵਤਾਰ ਸ਼ਤਾਬਦੀ ਵਰ੍ਹੇ ਦੇ ਰੂਪ ਵਿਚ ਮਨਾਇਆ ਜਾ ਰਿਹਾ ਹੈ। ਸਚੇ ਪਾਤਸ਼ਾਹ ਜੀ ਨੇ ਦੇਸ਼ ਦੀਆਂ ਗੁਲਾਮੀ ਦੀਆਂ ਜ਼ੰਜ਼ੀਰਾਂ ਕੱਟਣ ਲਈ, ਲੋਕਾਂ ਵਿਚ ਸਮਾਜਕ ਚੇਤਨਤਾ ਲਿਆਉਣ ਲਈ, ਲੋਕਾਂ ਨੂੰ ਅੰਧਵਿਸ਼ਵਾਸਾਂ ਤੇ ਗੈਰ ਮਨੁਖੀ ਸਮਾਜਕ ਰਸਮਾਂ ਰਿਵਾਜਾਂ ਤੋਂ ਸੁਚੇਤ ਕਰਕੇ ਉਨ੍ਹਾਂ ਤੋਂ ਬਚਣ ਲਈ, ਸੁੱਚ, ਸੋਧ, ਨਾਮਬਾਣੀ ਨਾਲ ਜੁੜ ਕੇ ਆਪਣਾ ਲੋਕ ਪਰਲੋਕ ਸੁਧਾਰਨ ਲਈ, ਆਪਸ ਵਿਚ ਏਕਤਾ ਰਖਣ, ਮਿਲ ਬਹਿਣ ਲਈ ਤੇ ਧਰਮ ਨੂੰ ਲੋਕ ਭਲਾਈ ਹਿਤ ਵਰਤਣ ਲਈ ਜਿਹੜੇ ਕਾਰਜ ਕੀਤੇ ਉਹ ਸਾਨੂੰ ਕੋਈ ਭੁਲੇ ਹੋਏ ਨਹੀਂ।

ਸਾਨੂੰ ਜਾਂ ਸਾਡੀ ਪਿਛਲੀ ਪੀੜ੍ਹੀ ਨੂੰ ਸਤਿਗੁਰਾਂ ਦੇ ਨੇੜੇ ਹੋਣ, ਉਹਨਾਂ ਦੇ ਦਰਸ਼ਨ ਕਰਨ, ਉਹਨਾਂ ਦੀ ਚਰਨ ਛੋਹ ਪ੍ਰਾਪਤ ਕਰਨ, ਉਹਨਾਂ ਨਾਲ ਬਚਨ-ਬਿਲਾਸ ਕਰਨ ਜਾਂ ਉਹਨਾਂ ਤੋਂ ਅਗਵਾਈ ਲੈ ਕੇ ਆਪਣਾ ਤੇ ਸਮਾਜ ਦਾ ਭਵਿਖਤ ਉਜਲਾ ਕਰਨ ਦਾ ਮੌਕਾ ਮਿਲਦਾ ਰਿਹਾ ਹੈ। ਸਾਡੇ ਵਡੇ ਭਾਗਾਂ ਦੀ ਗੱਲ ਹੈ ਕਿ ਇਹ ਵਰ੍ਹਾ ਮਨਾਓਣ ਦਾ ਸੁਭਾਗ ਸਾਨੂੰ ਆਪਣੇ ਜੀਵਨ ਕਾਲ ਵਿਚ ਹੀ ਪ੍ਰਾਪਤ ਹੋ ਰਿਹਾ ਹੈ।

ਸਾਡੇ ਲਈ ਇਹ ਬੜੇ ਮਾਣ ਦੀ ਗਲ ਹੈ। ਸਾਨੂੰ ਇਸ ਸਾਲ ਨੂੰ ਮਨਾਉਣ ਬਾਰੇ ਆਪਣਾ ਭਰਪੂਰ ਹਿੱਸਾ ਪਾਉਣਾ ਚਾਹੀਦਾ ਹੈ। ਆਪ ਜੀ ਦੇ ਕੋਲ ਸਤਿਗੁਰਾਂ ਦੇ ਜੀਵਨ ਨਾਲ ਸਬੰਧਤ ਕੋਈ ਖਾਸ ਤਸਵੀਰ, ਕਿਸੇ ਮਹੱਤਵ-ਪੂਰਨ ਘਟਨਾ ਦੀ ਜਾਣਕਾਰੀ, ਸਤਿਗੁਰਾਂ ਦੇ ਕਿਸੇ ਚੋਜ ਜਾਂ ਕਰਾਮਾਤ ਦੀ ਜਾਣਕਾਰੀ ਹੋਵੇ ਤਾਂ ਕ੍ਰਿਪਾ ਕਰਕੇ ਸ਼ਤਾਬਦੀ ਕਮੇਟੀ ਦੇ ਦਫਤਰ ਵਿਚ ਭੇਜਣ ਦੀ ਕ੍ਰਿਪਾਲਤਾ ਕਰੋ ਤਾਕਿ ਉਸ ਦੀ ਮਹਤਤਾ ਤੇ ਉਪਯੋਗਤਾ ਨੂੰ ਸਮਝ ਕੇ ਉਸ ਨੂੰ ਯੋਗ ਥਾਂ ਤੇ ਵਰਤਿਆ ਜਾ ਸਕੇ।

ਸਮਗਰੀ ਭੇਜਣ ਦਾ ਪਤਾ :

ਪ੍ਰਧਾਨ
ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ
੧੨, ਪੰਡਿਤ ਪੰਤ ਮਾਰਗ, ਨਵੀਂ ਦਿੱਲੀ—੧੧੦੦੦੧

# ਪੰਜਾਬੀ ਸਾਹਿੱਤ ਅਕਾਡਮੀ, ਪੰਜਾਬੀ ਭਵਨ, ਲੁਧਿਆਣਾ

੧ ਅਪਰੈਲ ੧੯੯੦ ਤੋਂ ੩੧ ਮਾਰਚ ੧੯੯੨ ਤੱਕ ਦੇ ਅਹੁਦੇਦਾਰ ਤੇ ਮੈਂਬਰ।

ਪ੍ਰਧਾਨ : ਡਾ: ਐਸ.ਐਸ. ਜੌਹਲ, ਚੇਅਰਮੈਨ, ਖੇਤੀ ਲਾਗਤ ਤੇ ਮੁੱਲ ਕਮਿਸ਼ਨ, ਭਾਰਤ ਸਰਕਾਰ, ਨਵੀਂ ਦਿੱਲੀ। ਪੱਕਾ ਪਤਾ : ੨੧ ਸੀ, ਗੁਰਦੇਵ ਨਗਰ, ਲੁਧਿਆਣਾ

ਸੀਨੀਅਰ ਮੀਤ ਪ੍ਰਧਾਨ : ਡਾ: ਹਰਚਰਨ ਸਿੰਘ, ਪ੍ਰਧਾਨ ਪੰਜਾਬ ਸੰਗੀਤ ਨਾਟਕ ਅਕਾਡਮੀ, ਪੰਜਾਬ ਕਲਾ ਪਰਿਸ਼ਦ, ਰੋਜ਼ ਗਾਰਡਨ, ਸੈਕਟਰ ੧੬, ਚੰਡੀਗੜ੍ਹ।

ਪੱਕਾ ਪਤਾ : ਕੋਠੀ ਨੰਬਰ ੧੦੪੮, ਸੈਕਟਰ ੧੫-ਬੀ, ਚੰਡੀਗੜ੍ਹ।

### ਪੰਜਾਬ ਤੇ ਚੰਡੀਗੜ੍ਹ ਤੋਂ ਬਾਹਰਲੇ ਮੀਤ ਪ੍ਰਧਾਨ

੧. ਜਸਟਿਸ ਪ੍ਰੀਤਮ ਸਿੰਘ ਸਫ਼ੀਰ, ੨੮-ਏ, ਨੀਤੀ ਬਾਗ, ਨਵੀ, ਦਿੱਲੀ।

੨. ਸ੍ਰ: ਹੁਕਮ ਸਿੰਘ ਭੱਟੀ, ੫੦੫, ਮਾਰਬਲ ਆਰਕ, ਪਾਲੀ ਹਿਲਜ਼, ਬਾਂਦਰਾ, ਬੰਬਈ-੫੦।

### ਪੰਜਾਬ ਤੇ ਚੰਡੀਗੜ੍ਹ ਤੋਂ ਮੀਤ ਪ੍ਰਧਾਨ

੧. ਸ੍ਰ: ਬਰਜਿੰਦਰ ਸਿੰਘ, ਮੈਨੇਜਿੰਗ ਐਡੀਟਰ, ਰੋਜ਼ਾਨਾ ਅਜੀਤ, ਜਲੰਧਰ।

੨. ਪ੍ਰੋ: ਸੁਰਿੰਦਰ ਸਿੰਘ ਨਰੂਲਾ, ੬੮੪, ਗੁਰਦੇਵ ਨਗਰ, ਲੁਧਿਆਣਾ।

੩. ਪ੍ਰੋ: ਦੀਪਕ ਮਨਮੋਹਨ ਸਿੰਘ, ਈ-੫੩, ਪੰਜਾਬ ਯੂਨੀਵਰਸਿਟੀ ਕੈਂਪਸ, ਸੈਕਟਰ ੧੪, ਚੰਡੀਗੜ੍ਹ।

### ਜਨਰਲ ਸਕੱਤਰ

ਪ੍ਰਿੰਸੀਪਲ ਸੁਰਜੀਤ ਸਿੰਘ ਭਾਟੀਆ, ੯, ਸਾਊਥ ਮਾਡਲ ਗਰਾਮ, ਲੁਧਿਆਣਾ।

### ਐਗਜ਼ੈਕਟਿਵ ਬੋਰਡ ਦੇ ਮੈਂਬਰ

੧. ਪ੍ਰੋ: ਕਿਰਪਾਲ ਸਿੰਘ ਕਸੇਲ, ਮੁਹੱਲਾ ਸੂਈ ਗਰਾਂ, ਨੇੜੇ ਰਾਮ ਆਸ਼ਰਮ, ਪਟਿਆਲਾ।

੨. ਡਾ: ਆਤਮ ਹਮਰਾਹੀ, ਅੰਤਹਕਰਣ, ਧੂਰੀ ਰੇਲਵੇ ਲਾਈਨ, ਲੁਧਿਆਣਾ।

੩. ਸ੍ਰੀ ਕੁਲਵੰਤ ਜਗਰਾਓਂ, ਸ਼ਹੀਦ ਕਰਨੈਲ ਸਿੰਘ ਨਗਰ, ਲੁਧਿਆਣਾ।

੪. ਪ੍ਰੋ: ਪਿਆਰਾ ਸਿੰਘ ਭੋਗਲ, ਯੂਨੀਵਰਸਲ ਕਾਲਜ, ਪੱਕਾ ਬਾਗ, ਜਲੰਧਰ।

੫. ਡਾ: ਕੁਲਬੀਰ ਸਿੰਘ ਕਾਂਗ, ੪੨੨, ਆਜ਼ਾਦ ਨਗਰ, ਅੰਮ੍ਰਿਤਸਰ।

੬. ਪ੍ਰੋ: ਪ੍ਰੀਤਮ ਸਿੰਘ ਰਾਹੀ, ਸਾਹਿੱਤ ਮਾਰਗ, ਬਰਨਾਲਾ।

੭. ਪ੍ਰੋ: ਨਿਰੰਜਨ ਤਸਨੀਮ, ੭੭, ਵਿਸ਼ਾਲ ਨਗਰ, ਲੁਧਿਆਣਾ।

੮. ਡਾ: ਗੁਰਚਰਨ ਸਿੰਘ, ੧੮ ਬੀ, ਮਾਡਲ ਟਾਊਨ, ਪਟਿਆਲਾ।

੯. ਡਾ: ਰਣਜੀਤ ਸਿੰਘ, ਐਡੀਸ਼ਨਲ ਡਾਇਰੈਕਟਰ, (ਸੰਚਾਰ ਵਿਭਾਗ), ਪੀ.ਏ.ਯੂ., ਲੁਧਿਆਣਾ।

੧੦. ਸ੍ਰ: ਜਗਦੀਸ਼ ਸਿੰਘ ਸੰਪਾਦਕ ਵਰਿਆਮ, ਲਾਡੋਵਾਲੀ ਰੋਡ, ਜਲੰਧਰ।

### ਪ੍ਰਧਾਨ ਜੀ ਵਲੋਂ ਨਾਮਜ਼ਦ ਮੈਂਬਰ

੧. ਸ੍ਰ: ਅਮਰੀਕ ਸਿੰਘ ਪੂਨੀ, ਵਿੱਤ ਕਮਿਸ਼ਨਰ (ਵਿਕਾਸ), ਕੋਠੀ ਨੰਬਰ ੩੩, ਸੈਕਟਰ ੫, ਚੰਡੀਗੜ੍ਹ।

੨. ਡਾ: ਜਸਬੀਰ ਸਿੰਘ ਆਹਲੂਵਾਲੀਆ, ਡਾਇਰੈਕਟਰ, ਸਭਿਆਚਾਰਕ ਵਿਭਾਗ, ਪੰਜਾਬ, ਕੋਠੀ ਨੰਬਰ ੧੬੦੭, ਸੈਕਟਰ ੩੩ ਡੀ, ਚੰਡੀਗੜ੍ਹ।

੩. ਸ੍ਰ: ਰਾਜਿੰਦਰ ਸਿੰਘ ਭਸੀਨ, ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਚੰਡੀਗੜ੍ਹ।

੪. ਪ੍ਰਿੰਸੀਪਲ ਸੁਜਾਨ ਸਿੰਘ, ੧੬੦/੧, ਸਬਜ਼ੀ ਮੰਡੀ, ਜੀ:ਟੀ. ਰੋਡ, ਗੁਰਦਾਸਪੁਰ।

੫. ਸ੍ਰ: ਜਸਵੰਤ ਸਿੰਘ ਕੰਵਲ, ਪਿੰਡ ਤੇ ਡਾ: ਢੁੱਡੀਕੇ ਜ਼ਿਲਾ ਫਰੀਦਕੋਟ।

### ਪ੍ਰਧਾਨ ਜੀ ਵਲੋਂ ਨਾਮਜ਼ਦ ਸਕੱਤਰ

੧. ਪ੍ਰਬੰਧਕੀ ਸਕੱਤਰ—ਡਾ: ਪਰਮਿੰਦਰ ਸਿੰਘ, ੧੬੮, ਮਾਡਲ ਗਰਾਮ, ਲੁਧਿਆਣਾ।

੨. ਪ੍ਰੈਸ ਤੇ ਪਬਲਿਸਟੀ ਸਕੱਤਰ—ਸ੍ਰ: ਜਗਜੀਤ ਸਿੰਘ ਆਨੰਦ, ਸੰਪਾਦਕ, ਨਵਾਂ ਜ਼ਮਾਨਾ, ਜਲੰਧਰ।

੩. ਸਭਿਆਚਾਰਕ ਸਰਗਰਮੀਆਂ—ਸ੍ਰ: ਜਗਦੇਵ ਸਿੰਘ ਜੱਸੋਵਾਲ, ੧੧੨੭, ਗੁਰਦੇਵ ਨਗਰ, ਲੁਧਿਆਣਾ।

**ਐਕਸ ਆਫ਼ੀਸ਼ੋ ਮੈਂਬਰ** : ਗਿਆਨੀ ਲਾਲ ਸਿੰਘ, ੩੫ ਬੈਂਕ ਕਲੋਨੀ, ਪਟਿਆਲਾ :

### ਯੂਨੀਵਰਸਿਟੀਆਂ ਵਲੋਂ ਨਾਮਜ਼ਦ ਮੈਂਬਰ

**੧. ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ** : ਡਾ: ਕੇਸਰ ਪ੍ਰੋ: ਤੇ ਹੈੱਡ, ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

**੨. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ** : ਡਾ: ਸਤਿੰਦਰ ਸਿੰਘ, ਪ੍ਰੋਫੈਸਰ ਤੇ ਹੈੱਡ ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ।

**੩. ਪੰਜਾਬੀ ਯੂਨੀਵਰਸਿਟੀ, ਪਟਿਆਲਾ** : ਡਾ: ਗੁਰਚਰਨ ਸਿੰਘ ਅਰਸ਼ੀ, ਪ੍ਰੋਫੈਸਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। +

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





Registered No. PB/JL—253 MONTHLY WARIAM JUNE 1990
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.